# ਪੋਹ ਦੀਆਂ ਰਾਤਾਂ

## ੩੦੦ ਸਾਲਾ ਸ਼ਹੀਦੀ ਦਿਵਸ ਨੂੰ ਸਮਰਪਿਤ

ਏਸੇ ਕਲਮ ਤੋਂ 'ਇਤਿਹਾਸ ਬੋਲਦਾ ਹੈ'

ਹਮ ਜਾਨ ਦੇਕੇ ਔਰੋਂ ਕੀ ਜਾਨੇਂ ਬਚਾ ਚਲੇ।

ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪਰ ਉਠਾ ਚਲੇ।

ਗੁਰਇਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ।

ਸਿੰਘੋਂ ਕੀ ਸਲਤਨਤ ਕਾ ਪੌਦਾ ਲਗਾ ਚਲੇ।

ਲੇਖਕ

ਸੁਰਿੰਦਰ ਸਿੰਘ ਖਾਲਸਾ

(ਪਿੰਡ ਖਜੂਰਲਾ)

# ਪੋਹ ਦੀਆਂ ਰਾਤਾਂ

## ੩੦੦ ਸਾਲਾ ਸ਼ਹੀਦੀ ਦਿਵਸ ਨੂੰ ਸਮਰਪਿਤ


ਪਹਿਲੀ ਵਾਰ : ਦਸੰਬਰ ੨੦੦੪

ਦੂਜੀ ਵਾਰ : ਜਨਵਰੀ ੨੦੧੨

ਤੀਸਰੀ ਵਾਰ : ਦਸੰਬਰ ੨੦੧੭

ਛਾਪਕ : ਐਮਪੀਰੀਅਲ ਪ੍ਰਿੰਟਿੰਗ ਪ੍ਰੈਸ, ਜਲੰਧਰ

ਮੁੱਲ : ੧੫੦/- ਰੁਪਏ

ਪ੍ਰਕਾਸ਼ਕ : ਗੁਰਦੁਆਰਾ ਮਾਤਾ ਗੁਜਰ ਕੌਰ ਜੀ ਅਤੇ ਛੋਟੇ ਸਾਹਿਬਜ਼ਾਦੇ
( ਯਾਦਗਾਰ ਛੰਨ ਬਾਬਾ ਕੁੰਮਾ ਮਾਸ਼ਕੀ ਜੀ )
ਪਿੰਡ ਚੱਕ ਢੇਰਾ, ਡਾਕਘਰ ਲੌਦੀ ਮਾਜਰਾ, ਤਹਿਸੀਲ-ਜਿਲ੍ਹਾ ਰੋਪੜ
ਦੀ ਗੁਰਦੁਆਰਾ ਪ੍ਰਬੰਧਕ ਕਮੇਟੀ।
ਵਿਕਰਮਜੀਤ ਸਿੰਘ, ਪ੍ਰਭਜੀਤ ਕੌਰ, ਪੰਥਵੀਰ ਸਿੰਘ, ਨਵਜੋਤ ਕੌਰ
(ਨਿਊਜ਼ੀਲੈਂਡ)

# ਸਮਰਪਿਤ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਉਹਨਾਂ ਸੇ ਸਮੂਹ ਪਰਿਵਾਰ ਤੇ ਉਹਨਾਂ ਸਿਦਕੀ ਮਰਜੀਵੜਿਆਂ ਦੇ, ਜਿਹਨਾਂ ਨੇ ਸਿਦਕ ਤੇ ਸਿਰੜ ਨਾਲ ਪੋਹ ਦੀਆਂ ਠਰੀਆਂ ਰਾਤਾਂ ਅਕਾਲ ਪੁਰਖ ਦੇ ਭਾਣੇ ਅੰਦਰ ਗੁਜ਼ਾਰੀਆਂ। ਦਸਮ ਪਿਤਾ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਦਾਦੀ ਮਾਂ ਗੁਜਰ ਕੌਰ ਜੀ ਦੇ ੩੦੦ ਸਾਲਾ ਸ਼ਹੀਦੀ ਦਿਵਸ ਨੂੰ ਸਮਰਪਿਤ।

# ਜਨਮ ਤੇ ਚਲਾਣੇ

**੧) ਸਾਹਿਬਜ਼ਾਦਾ ਅਜੀਤ ਸਿੰਘ ਜੀ**

ਦਸ਼ਮੇਸ਼ ਪਿਤਾ ਜੀ ਦੇ ਵੱਡੇ ਸਪੁੱਤਰ ਬਾਬਾ ਅਜੀਤ ਸਿੰਘ ਜੀ, ਜਿਨ੍ਹਾਂ ਦਾ ਜਨਮ ਮਾਤਾ ਸੁੰਦਰੀ ਜੀ ਦੇ ਉਦਰ ਤੋਂ ੨੩ ਮਾਘ, ਸੰਮਤ ੧੭੪੩ ਨੂੰ ਹੋਇਆ ਅਤੇ ਚਮਕੌਰ ਦੇ ਧਰਮਯੁੱਧ ਵਿੱਚ ਵੱਡੀ ਵੀਰਤਾ ਨਾਲ ੮ ਪੋਹ ਸੰਮਤ ੧੭੬੧ ਨੂੰ ਸ਼ਹੀਦ ਹੋਏ। (ਮਹਾਨ ਕੋਸ਼ – ਪੰਨਾ ੪੮)

**੨) ਸਾਹਿਬਜ਼ਾਦਾ ਜੁਝਾਰ ਸਿੰਘ ਜੀ**

ਮਾਤਾ ਜੀਤੋ ਜੀ ਦੇ ਉਦਰ ਤੋਂ ਸੰਮਤ ੧੭੪੭ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਧਰਮਵੀਰ ਸਪੁੱਤਰ ਦਾ ਜਨਮ ਹੋਇਆ ਅਤੇ ੮ ਪੋਹ ੧੭੬੧ ਨੂੰ ਚਮਕੌਰ ਦੇ ਮੈਦਾਨ ਵਿੱਚ ਬੜੀ ਵੀਰਤਾ ਨਾਲ ਸ਼ਹੀਦੀ ਪਾਈ। (ਮਹਾਨ ਕੋਸ਼ – ਪੰਨਾ ੫੨੯)

**੩) ਸਾਹਿਬਜ਼ਾਦਾ ਜੋਰਾਵਰ ਸਿੰਘ ਜੀ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਜੋ ਮੱਘਰ ਸੁਦੀ ੩ ਸੰਮਤ ੧੭੫੩ ਨੂੰ ਮਾਤਾ ਜੀਤੋ ਜੀ ਦੇ ਉਦਰ ਤੋਂ ਅਨੰਦਪੁਰ ਜਨਮੇ ਅਤੇ ੧੩ ਪੋਹ ਸੰਮਤ ੧੭੬੧ ਨੂੰ ਸੂਬਾ ਵਜ਼ੀਰ ਖਾਂ ਦੇ ਹੁਕਮ ਨਾਲ ਸਰਹਿੰਦ ਵਿੱਚ ਕਤਲ ਕੀਤੇ ਗਏ। (ਮਹਾਨ ਕੋਸ਼ – ਪੰਨਾ ੫੩੭)

**੪) ਸਾਹਿਬਜ਼ਾਦਾ ਫਤਹਿ ਸਿੰਘ ਜੀ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਜੋ ਫੱਗਣ ਸੁਦੀ ੭ ਸੰਮਤ ੧੭੫੫ ਨੂੰ ਮਾਤਾ ਜੀਤੋ ਜੀ ਤੋਂ ਅਨੰਦਪੁਰ ਜਨਮੇ ੧੩ ਪੋਹ ਸੰਮਤ ੧੭੬੧ ਨੂੰ ਸੂਬਾ ਵਜ਼ੀਰ ਖਾਂ ਦੇ ਹੁਕਮ ਨਾਲ ਸ਼ਹੀਦ ਕੀਤੇ ਗਏ। (ਮਹਾਨ ਕੋਸ਼ – ਪੰਨਾ ੮੦੮)

**ੳ)** ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਨਮ ਪਾਉਂਟਾ ਸਾਹਿਬ ਵਿਖੇ ਹੋਇਆ। ਸ਼ਹੀਦੀ ਸਮੇਂ ਉਹਨਾਂ ਦੀ ਉਮਰ ੧੮ ਸਾਲ ਸੀ।

**ਅ)** ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦਾ ਜਨਮ ਅੰਨਦਪੁਰ ਸਾਹਿਬ ਵਿਖੇ ਹੋਇਆ। ਸ਼ਹੀਦੀ ਸਮੇਂ ਉਹਨਾਂ ਦੀ ਉਮਰ ੧੪ ਸਾਲ ਤੋਂ ਘੱਟ ਸੀ।

**ੲ)** ਸਾਹਿਬਜ਼ਾਦਾ ਜੋਰਾਵਰ ਸਿੰਘ ਜੀ ਦਾ ਜਨਮ ਅਨੰਦਪੁਰ ਸਾਹਿਬ ਵਿਖੇ ਹੋਇਆ। ਸ਼ਹੀਦੀ ਸਮੇਂ ਉਹਨਾਂ ਦੀ ਉਮਰ ੯ ਸਾਲ ਤੋਂ ਘੱਟ ਸੀ।

**ਸ)** ਸਾਹਿਬਜ਼ਾਦਾ ਫਤਹਿ ਸਿੰਘ ਜੀ ਦਾ ਜਨਮ ਅਨੰਦਪੁਰ ਸਾਹਿਬ ਵਿਖੇ ਹੋਇਆ। ਸ਼ਹੀਦੀ ਸਮੇਂ ਉਹਨਾਂ ਦੀ ਉਮਰ ੭ ਸਾਲ ਤੋਂ ਘੱਟ ਸੀ।

**ਹ)** ਮਾਤਾ ਗੁਜਰ ਕੌਰ ਜੀ ਦਾ ਜਨਮ ਕਰਤਾਰਪੁਰ (ਜਲੰਧਰ) ਵਿਖੇ ੧੬੧੯ ਈ: ਨੂੰ ਹੋਇਆ। ਉਹਨਾਂ ਦੇ ਪਿਤਾ ਜੀ ਦਾ ਨਾਂ ਲਾਲ ਚੰਦ ਤੇ ਮਾਤਾ ਜੀ ਦਾ ਨਾਂ ਬਿਸ਼ਨ ਕੌਰ ਸੀ। ਮਾਤਾ ਜੀ ਦੀ ਸ਼ਹੀਦੀ ਠੰਡੇ ਬੁਰਜ ਵਿੱਚ ਸਖ਼ਤ ਤਸੀਹੇ ਝੱਲ ਕੇ ੧੩ ਪੋਹ, ੧੭੬੧ ਬਿਕਰਮੀ (੨੭ ਦਸੰਬਰ, ੧੭੦੪ ਈ:) ਨੂੰ ਸਰਹਿੰਦ ਵਿਖੇ ਹੋਈ। ਉਸ ਸਮੇਂ ਆਪ ਜੀ ਦੀ ਉਮਰ ੮੫ ਸਾਲ ਸੀ।

ਤਤਕਰਾ

ਮੁੱਖ ਸ਼ਬਦ............................................................................ 1
ਕਿੱਥੇ ਚੱਲਿਆਂ ਕਲਗੀਆਂ ਵਾਲਿਆ................................................ 3
ਸਰਸਾ ਨਦੀ 'ਤੇ ਵਿਛੋੜਾ ਪੈ ਗਿਆ................................................ 10
ਸਿਦਕ ਦੀ ਮੂਰਤ ਬੀਬੀ ਮੁਮਤਾਜ ਜੀ.............................................. 16
ਸਵਾ ਲਾਖ ਸੇ ਏਕ ਲੜਾਊਂ........................................................ 20
ਪੁੱਤ ਵਾਰ ਕੇ ਕਲਗੀਆਂ ਵਾਲਾ.................................................... 27
ਚਮਕੌਰ ਦੀ ਗੜ੍ਹੀ ਦੇ ਸ਼ਹੀਦਾਂ ਦੇ ਸਸਕਾਰ ਕਿਵੇਂ ਹੋਏ?.......................... 31
ਪਹਿਲੀ ਰਾਤ........................................................................ 36
ਦੂਜੀ ਰਾਤ.......................................................................... 43
ਤੀਜੀ ਰਾਤ.......................................................................... 53
ਚੌਥੀ ਰਾਤ.......................................................................... 61
ਪੰਜਵੀਂ ਰਾਤ........................................................................ 66
ਛੇਵੀਂ ਤੇ ਆਖਰੀ ਰਾਤ.............................................................. 72
ਗੁਰ ਲਾਲਾਂ ਤਾਈਂ ਦੁੱਧ ਪਿਆਇਆ.................................................. 78
ਸ਼ਹੀਦੀਆਂ.......................................................................... 81
ਰਾਣੀ ਜੈਨਾ ਦੀ ਸ਼ਹੀਦੀ............................................................ 90
ਸ਼ਹੀਦੀਆਂ ਤੋਂ ਬਾਅਦ ਵਜ਼ੀਰ ਖਾਨ ਦੀ ਹਾਲਤ.................................. 92
ਵਾਰ ਦੀਏ ਸੁਤ ਚਾਰ................................................................ 94
ਪਾਪੀਆਂ ਦੀ ਮੌਤ.................................................................... 98
ਗੁਰੂ ਮਾਰੀ ਸਰਹਿੰਦ.............................................................. 102
ਫਤਹਿ ਤੋਂ ਫਤਹਿਗੜ੍ਹ ਸਾਹਿਬ.................................................. 106
ਖੋਜ ਤੋਂ ਬਾਅਦ ਬਣੀਆਂ ਯਾਦਗਾਰਾਂ............................................ 110
ਫਤਹਿਗੜ੍ਹ ਸਾਹਿਬ ਅਤੇ ਚਮਕੌਰ ਸਾਹਿਬ ਦੇ ਇਤਿਹਾਸਕ ਅਸਥਾਨ......... 120
ਧੰਨਵਾਦ............................................................................ 125
ਸਮਾਪਤ............................................................................ 127
ਇਤਿਹਾਸਕ ਸਰੋਤ.................................................................. 128

# ਮੁੱਖ ਸ਼ਬਦ

ਦੁਨੀਆਂ ਦੇ ਇਤਿਹਾਸ ਵਿੱਚ ਜੇਕਰ ਕਿਸੇ ਨੇ ਜਿਉਂਦਾ-ਜਾਗਦਾ ਰੱਬ ਦੇਖਣਾ ਹੋਵੇ ਤਾਂ ਉਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ, ਜਿਸ ਨੇ ਇਤਿਹਾਸ ਵਿੱਚ ਉਹ ਮਿਸਾਲ ਪੈਦਾ ਕੀਤੀ ਜਿਹੜੀ ਪਹਿਲਾਂ ਜਾਂ ਹੁਣ ਤੇ ਅੱਗੇ ਵੀ ਨਹੀਂ ਹੋ ਸਕੇਗੀ। ਦਸਮ ਪਿਤਾ ਜੀ ਨੇ ਅੱਤ ਠਰੀ ਹੋਈ ੬ ਪੋਹ, ੧੭੬੧ ਬਿ: (੨੦ ਦਸੰਬਰ, ੧੭੦੪ ਈ:) ਨੂੰ ਅਨੰਦਪੁਰ ਸਾਹਿਬ ਨੂੰ ਸਦਾ ਲਈ ਤਿਆਗ ਦਿੱਤਾ। ਅੱਗੇ ਸਰਸਾ ਨਦੀ ਨੇ ਬਹੁਤ ਵੱਡਾ ਲੋਹੜਾ ਮਾਰਿਆ, ਸਾਰਾ ਪਰਿਵਾਰ ਖੇਰੂੰ-ਖੇਰੂੰ ਕਰ ਦਿੱਤਾ, ਜਾਨਾਂ ਤੋਂ ਪਿਆਰੇ ਸਿੰਘ-ਸੇਵਕਾਂ ਦੇ ਵਿਛੋੜੇ ਪਾ ਦਿੱਤੇ। ਵੱਡੇ ਸਾਹਿਬਜ਼ਾਦੇ ਦਸਮ ਪਿਤਾ ਜੀ ਨਾਲ ਚਮਕੌਰ ਜਾ ਪੁੱਜੇ, ਮਾਤਾ ਸੁੰਦਰ ਕੌਰ ਜੀ ਤੇ ਮਾਤਾ ਸਾਹਿਬ ਕੌਰ ਜੀ, ਭਾਈ ਮਨੀ ਸਿੰਘ ਜੀ ਦੇ ਜਥੇ ਨਾਲ ਰੋਪੜ ਵੱਲ ਹੋ ਤੁਰੇ, ਛੋਟੇ ਸਾਹਿਬਜ਼ਾਦਿਆਂ ਨੂੰ ਦਾਦੀ ਮਾਂ ਢਿੱਡ ਨਾਲ ਲਾਈ ਔਝੜ ਰਾਹਾਂ 'ਤੇ ਸਰਸਾ ਦੇ ਕਿਨਾਰੇ ਹੋ ਤੁਰੀ। ਇਹ ਪੋਹ ਦੀਆਂ ਰਾਤਾਂ ਨਿੱਕੀਆਂ ਜਿੰਦਾਂ ਤੇ ਦਾਦੀ ਮਾਂ ਗੁਜਰ ਕੌਰ ਜੀ ਨੇ ਕਿਵੇਂ ਤੇ ਕਿੱਥੇ ਬਤੀਤ ਕੀਤੀਆਂ? ਇਹ ਭਿਆਨਕ ਰਾਤਾਂ ਬਹੁਤ ਸਾਲਾਂ ਤੋਂ ਮੇਰੇ ਸੀਨੇ ਵਿੱਚ ਚੁੱਭਦੀਆਂ ਸਨ, ਮਨ ਤੜਫਦਾ ਸੀ ਕਿ ਅਸੀਂ ਸਿੱਖ ਹੋਣ ਦੇ ਨਾਤੇ ਵੀ ਉਨ੍ਹਾਂ ਥਾਵਾਂ ਨੂੰ ੩੦੦ ਸਾਲ ਬਾਅਦ ਵੀ ਲੱਭ ਨਹੀਂ ਲੱਭ ਸਕੇ। ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਬੇਨਤੀ ਕਰਨੀ ਕਿ ਪਾਤਸ਼ਾਹ ਤੂੰ ਹੀ ਕ੍ਰਿਪਾ ਕਰ ਅਤੇ ਨਾਲ ਹੀ ਇਤਿਹਾਸ ਦੇ ਪੰਨਿਆਂ ਤੋਂ ਡੂੰਘੀ ਢੂੰਡ-ਭਾਲ ਕਰਦੇ ਰਹਿਣਾ ਅਤੇ ਇਤਿਹਾਸਕ ਥਾਵਾਂ 'ਤੇ ਜਾ ਕੇ ਖੋਜ ਕਰਨੀ। ਅੱਜ ਮੇਰੇ ਪਾਤਸ਼ਾਹ ਜੀ ਨੇ ਕ੍ਰਿਪਾ ਕੀਤੀ ਹੈ, ਇਤਿਹਾਸ ਦੀ ਕਸਵੱਟੀ 'ਤੇ ਪੋਹ ਦੀਆਂ ਰਾਤਾਂ ਨਿੱਕੀਆਂ ਜਿੰਦਾਂ ਤੇ ਮਾਤਾ ਗੁਜਰ ਕੌਰ ਜੀ ਨੇ ਕਿੱਥੇ-ਕਿੱਥੇ ਗੁਜ਼ਾਰੀਆਂ ਲਿਖ ਰਹੇ ਹਾਂ। ਅਸੀਂ ਆਪਣੇ ਵੱਲੋਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਇਹ ਸਾਡੀ ਕੀਤੀ ਹੋਈ ਖੋਜ ਇਤਿਹਾਸ ਦੀ ਕਸਵੱਟੀ 'ਤੇ ਪੂਰੀ ਉੱਤਰਦੀ ਹੋਵੇ ਅਤੇ ਸੰਗਤਾਂ ਨੂੰ ਉਨ੍ਹਾਂ ਥਾਵਾਂ ਦੀ ਪੂਰੀ ਜਾਣਕਾਰੀ ਹੋ ਸਕੇ, ਜਿੱਥੇ ਛੋਟੇ ਸਾਹਿਬਜ਼ਾਦਿਆਂ ਅਤੇ ਦਾਦੀ ਮਾਂ ਗੁਜਰ ਕੌਰ ਜੀ ਨੇ ਪੋਹ ਦੇ ਮਹੀਨੇ ਵਿੱਚ ਭਿਆਨਕ ਡਰਾਉਣੀਆਂ ਰਾਤਾਂ ਬਤੀਤ ਕੀਤੀਆਂ। ਅਸੀਂ ਨਿਮਾਣੇ ਆਸ ਕਰਦੇ ਹਾਂ ਕਿ ਸੰਗਤ ਤੇ ਗੁਰੂ ਪਾਤਸ਼ਾਹ ਜੀ ਆਪ ਕ੍ਰਿਪਾ ਕਰਕੇ ਆਪਣਾ ਕਾਰਜ ਆਪਣੇ ਸੇਵਕ ਜਾਣ ਕੇ ਕਰਵਾ ਲੈਣਗੇ। ਸਾਡੇ ਕੋਲੋਂ ਹੋਈਆਂ ਭੁੱਲਾਂ ਨੂੰ ਸੋਧ ਕੇ ਸੰਗਤ ਆਪ ਕ੍ਰਿਪਾ ਕਰਕੇ ਸਾਨੂੰ ਸਮਝਾ ਦੇਵੇ। ਅਸੀਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੋਟੀ-ਕੋਟਿ ਬਲਿਹਾਰੇ

ਜਾਂਦੇ ਹਾਂ, ਜਿਨ੍ਹਾਂ ਨੇ ਆਪ ਕ੍ਰਿਪਾ ਕਰਕੇ ਸਾਨੂੰ ਇਸ ਕਾਰਜ ਵੱਲ ਤੋਰਿਆ।

**ਸੁਰਿੰਦਰ ਸਿੰਘ ਖਾਲਸਾ**

**ਦਸੰਬਰ ੨੦੦੪**



# ਕਿੱਥੇ ਚੱਲਿਆਂ ਕਲਗੀਆਂ ਵਾਲਿਆ

ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਤੋਂ ਅਨੰਦਗੜ੍ਹ ਦਾ ਕਿਲ੍ਹਾ ਖਾਲੀ ਕਰਾਉਣ ਲਈ ਸੱਤ ਮਹੀਨੇ ਤੋਂ ਵੱਧ ਸਮਾਂ ਘੇਰਾ ਪਾਉਣ ਵਾਲੇ ਪਹਾੜੀ ਰਾਜੇ ਤੇ ਮੁਗਲ ਫ਼ੌਜਾਂ ਦੇ ਜਰਨੈਲ ਪੂਰੀ ਤਰ੍ਹਾਂ ਹਾਰ-ਹੰਭ ਚੁੱਕੇ ਸੀ। ਏਨੇ ਲੰਬੇ ਘੇਰੇ ਦੇ ਬਾਅਦ ਵੀ ਉਨ੍ਹਾਂ ਨੂੰ ਕੁੱਝ ਹਾਸਿਲ ਨਹੀਂ ਸੀ ਹੋਇਆ। ਕਿਲ੍ਹੇ ਅੰਦਰ ਖਾਣ-ਪੀਣ ਦੀਆਂ ਵਸਤਾਂ ਬਿਲਕੁਲ ਮੁੱਕ ਚੁੱਕੀਆਂ ਸਨ। ਦਰੱਖਤਾਂ ਦੇ ਪੱਤੇ, ਜੜ੍ਹਾਂ ਉਬਾਲ ਕੇ ਖਾ ਗੁਜਾਰਾ ਕਰਦੇ ਸਿੰਘ ਵਾਹਿਗੁਰੂ ਦੇ ਭਾਣੇ ਅੰਦਰ ਦਿਨ ਕਟੀ ਕਰੀ ਜਾਂਦੇ। ਸਤਿਗੁਰੂ ਜੀ ਨਾਮ-ਬਾਣੀ ਨਾਲ ਜੋੜ ਕੇ ਸਿੰਘਾਂ ਦੀ ਰੂਹ ਖੇੜੇ ਵਿੱਚ ਲੈ ਆਉਂਦੇ ਅਤੇ ਥੋੜ੍ਹੇ ਦਿਨ ਹੋਰ ਏਸੇ ਤਰ੍ਹਾਂ ਕੱਟਣ ਲਈ ਸਿਦਕ ਤੇ ਸਿਰੜ ਦਾ ਹੁਲਾਰਾ ਦਿੰਦੇ। ਪਹਾੜੀ ਤੇ ਮੁਗਲ ਫ਼ੌਜਾਂ ਅੱਕ ਚੁੱਕੀਆਂ ਸਨ, ਉਨ੍ਹਾਂ ਆਟੇ ਦੀ ਗਊ ਬਣਾ ਕੁਰਾਨ ਸ਼ਰੀਫ ਥਾਲ ਵਿੱਚ ਰੱਖ ਕਸਮਾਂ ਖਾਧੀਆਂ ਕਿ ਤੁਸੀਂ ਅਨੰਦਪੁਰ ਨੂੰ ਛੱਡ ਜਾਵੋ, ਅਸੀਂ ਆਪ ਜੀ ਨੂੰ ਕੋਈ ਵੀ ਦੁੱਖ ਨਹੀਂ ਦੇਵਾਂਗੇ। ਇਸ ਨਾਲ ਸਾਡੀ ਵੀ ਬਣੀ ਰਹਿ ਜਾਂਦੀ ਹੈ, ਆਪ ਜੀ ਜਿਧਰ ਚਾਹੋ ਜਾ ਸਕਦੇ ਹੋ, ਫਿਰ ਜਦੋਂ ਮਰਜ਼ੀ ਅਨੰਦਪੁਰ ਵਾਪਿਸ ਆ ਜਾਣਾ। ਗੁਰੂ ਜੀ ਇਨ੍ਹਾਂ ਦਾ ਫਰੇਬ ਚੰਗੀ ਤਰ੍ਹਾਂ ਜਾਣਦੇ ਸੀ। ਗੁਰੂ ਜੀ ਨੇ ਪਾਟੇ ਬਸਤਰ, ਟੁੱਟਾ-ਭੱਜਾ ਸਮਾਨ, ਪਸ਼ੂਆਂ ਦੀਆਂ ਹੱਡੀਆਂ, ਪਿੰਜਰ ਗੱਡਿਆਂ 'ਤੇ ਲਦਵਾ ਕੇ ਉੱਪਰ ਰੇਸ਼ਮੀ ਕਪੜੇ ਨਾਲ ਢੱਕ ਕੇ ਅਨੰਦਗੜ੍ਹ ਦੇ ਕਿਲ੍ਹੇ ਤੋਂ ਬਾਹਰ ਤੋਰ ਦਿੱਤੇ, ਸਿੰਘਾਂ ਨੂੰ ਗੁਪਤ ਸਮਝਾ ਦਿੱਤਾ। ਗੱਡੇ ਅਜੇ ਕਿਲ੍ਹੇ ਤੋਂ ਥੋੜ੍ਹੀ ਦੂਰ ਹੀ ਗਏ ਸਨ ਕਿ ਪਹਾੜੀ ਰਾਜੇ ਤੇ ਮੁਗਲ ਫ਼ੌਜਾਂ ਨੇ ਗੁਰੂ ਦਾ ਖਜਾਨਾ ਮਾਲ-ਅਸਬਾਬ ਜਾਣ ਹੱਲਾ ਬੋਲ ਦਿੱਤਾ। ਗੱਡੇ ਹੱਕਣ ਵਾਲੇ ਸਿੰਘ ਗੁਰੂ ਜੀ ਦੇ ਸਮਝਾਏ ਹੋਏ ਸੀ, ਮੌਕਾ ਸੰਭਾਲ ਕਿਲ੍ਹੇ ਦੇ ਅੰਦਰ ਆ ਵੜੇ। ਗੱਡੇ ਤੇ ਬਲਦ ਗੁਰੂ ਜੀ ਨੇ ਪਹਾੜੀ ਰਾਜਿਆਂ ਪਾਸੋਂ ਹੀ ਲਏ ਸਨ। ਪਾਟੇ ਲੀੜੇ, ਟੁੱਟੀਆਂ ਕਾਠੀਆਂ, ਟੁੱਟਾ-ਭੱਜਾ ਸਮਾਨ, ਪਿੰਜਰ, ਹੱਡੀਆਂ ਦੇਖ ਪਹਾੜੀਏ ਬਹੁਤ ਸ਼ਰਮਿੰਦੇ ਹੋਏ। ਕੁੱਝ ਦਿਨ ਹੋਰ ਇਸੇ ਤਰ੍ਹਾਂ ਹੀ ਲੰਘ ਗਏ, ਕਈ ਸਿੰਘ ਭੁੱਖ ਨਾਲੋਂ ਲੜ ਕੇ ਮਰ ਜਾਣਾ ਚੰਗਾ ਜਾਣ ਕਿਲ੍ਹੇ ਤੋਂ ਬਾਹਰ ਨਿਕਲ ਵੈਰੀ ਨਾਲ ਦੋ ਹੱਥ ਕਰ ਆਪਣੀਆਂ ਕੀਮਤੀ ਜਾਨਾਂ ਵਾਰ ਸ਼ਹੀਦ ਹੋ ਗਏ। ਵੈਰੀ ਦਲ ਦੀ ਕੋਈ ਵਾਹ-ਪੇਸ਼ ਨਾ ਗਈ, ਹੁਣ ਉਨ੍ਹਾਂ ਨੇ ਔਰੰਗਜ਼ੇਬ ਦੇ ਦਸਤਖ਼ਤਾਂ ਵਾਲੀ ਚਿੱਠੀ ਭੇਜ ਕੁਰਾਨ ਸ਼ਰੀਫ ਦੀ ਤੇ ਗਊ ਦੀ ਕਸਮ ਖਾਧੀ। ਪਿਛਲੇ ਕੀਤੇ ਦੀ ਮੁਆਫੀ ਮੰਗੀ, ਕਈ ਵਾਰ ਲੇਲੜੀਆਂ ਕੱਢੀਆਂ ਕਿ ਆਪ ਜੀ ਕਿਲ੍ਹਾ ਛੱਡ ਜਾਵੋ, ਆਪ ਜੀ ਦਾ ਕੋਈ ਨੁਕਸਾਨ

ਨਹੀਂ ਕੀਤਾ ਜਾਵੇਗਾ। ਇਸ ਨਾਲ ਸਾਡੀ ਵੀ ਰਹਿ ਜਾਊ, ਨਹੀਂ ਤਾਂ ਅਸੀਂ ਕੀ ਮੂੰਹ ਲੈ ਕੇ ਘਰਾਂ ਨੂੰ ਜਾਵਾਂਗੇ। ਪਰਜਾ ਵਿੱਚ ਸਾਡੀ ਪੱਤ ਨਹੀਂ ਰਹਿੰਦੀ, ਲੋਕ ਕਹਿਣਗੇ ਏਨਾ ਲੰਬਾ ਘੇਰਾ ਪਾ ਕੇ ਗੁਰੂ ਨੂੰ ਫੜਨ ਦੀਆਂ ਫੜ੍ਹਾਂ ਮਾਰਨ ਵਾਲੇ ਹੁਣ ਕਿਹੜੇ ਮੂੰਹ ਘਰਾਂ ਨੂੰ ਆ ਗਏ, ਘਰਾਂ ਵਿੱਚ ਸਾਡਾ ਜਿਉਣਾ ਹਰਾਮ ਹੋ ਜਾਊ। ਹੁਣ ਤੁਸੀਂ ਆਪਣੀ ਮਰਜ਼ੀ ਨਾਲ ਕਿਲ੍ਹਾ ਛੱਡ ਜਾਓ ਅਸੀਂ ਵਾਪਸ ਘਰਾਂ ਨੂੰ ਪਰਤ ਜਾਵਾਂਗੇ। ਪਹਾੜੀਏ ਤੇ ਮੁਗਲ ਜਰਨੈਲ ਗੁਰੂ ਜੀ ਨੂੰ ਮਨਾਉਣ ਲਈ ਸਿਰ ਭਾਨੇ ਡਿੱਗ ਚੁੱਕੇ ਸੀ। ਉਨ੍ਹਾਂ ਵਿੱਚ ਘੇਰਾ ਹੋਰ ਲੰਬਾ ਕਰਨ ਲਈ ਸਾਹ ਸਤ ਨਹੀਂ ਸੀ ਰਿਹਾ।

ਏਥੇ ਸਿੰਘਾਂ ਨੇ ਤੇ ਨਗਰ ਵਾਸੀਆਂ ਨੇ ਵੀ ਗੁਰੂ ਜੀ ਅੱਗੇ ਬੇਨਤੀਆਂ ਕੀਤੀਆਂ ਕਿ ਮਹਾਰਾਜ ਜੀ ਭੁੱਖ ਦੁੱਖੋਂ ਬਹੁਤ ਦੁਖੀ ਹੋ ਗਏ ਹਾਂ, ਖਾਣ ਲਈ ਹੁਣ ਤਾਂ ਦਰੱਖਤਾਂ ਦੇ ਪੱਤੇ ਵੀ ਨਹੀਂ ਬਚੇ, ਮਾਸ ਸਰੀਰ ਨਾਲੋਂ ਝੜ ਗਿਆ ਹੈ, ਸਰੀਰ ਹੱਡੀਆਂ ਦੀ ਮੁੱਠ ਰਹਿ ਗਏ ਨੇ, ਆਪ ਜੀ ਕ੍ਰਿਪਾ ਕਰੋ ਕਿਲ੍ਹੇ ਨੂੰ ਛੱਡ ਜਾਵੋ। ਗੁਰੂ ਜੀ ਨੇ ਮੌਕੇ ਦੇ ਹਾਲਾਤ ਨੂੰ ਦੇਖਦੇ ਹੋਏ ਕਿਲ੍ਹਾ ਛੱਡਣ ਦਾ ਫੈਸਲਾ ਲੈ ਲਿਆ ਅਤੇ ਕਿਹਾ ਕਿ ਜੇਕਰ ਕੋਈ ਘਟਨਾ ਵਾਪਰੀ ਤਾਂ ਤੁਸੀਂ ਸਾਰੇ ਜ਼ਿੰਮੇਵਾਰ ਹੋਵੋਗੇ। ਭੁੱਖ ਦੇ ਮਾਰਿਆਂ ਸਾਰਿਆਂ ਨੇ ਹਾਂ ਕਰ ਦਿੱਤੀ। ਕਿਲ੍ਹਾ ਛੱਡਣ ਦੀ ਤਿਆਰੀ ਹੋਣ ਲੱਗੀ, ਜੋ ਵਾਧੂ ਸਾਮਾਨ ਸੀ ਉਸ ਨੂੰ ਅੱਗ ਵਿੱਚ ਸਾੜਿਆ ਗਿਆ, ਸਾਰੇ ਸਾਮਾਨ ਦੀਆਂ ਸੂਚੀਆਂ ਤਿਆਰ ਕਰ ਦਫ਼ਤਰ ਵਿੱਚ ਕਲਮਬੰਦ ਕੀਤੀਆਂ ਗਈਆਂ, ਵੱਡੀਆਂ ਤੋਪਾਂ ਵੀ ਪਾਣੀ ਵਿੱਚ ਡੁਬੋ ਦਿੱਤੀਆਂ (ਤੋਪਾਂ ਦੇ ਨਾਮ- ਬਿੱਜਘੋਖ, ਬਾਘਨ, ਨਿਹੰਗਨ ਤੇ ਸੱਤ੍ਰੂ ਜੀਤ)। ਕੋਈ ਵੀ ਚੀਜ ਦੁਸ਼ਮਣ ਦੇ ਹੱਥ ਨਾ ਆਵੇ, ਸਭ ਤਿਆਰੀਆਂ ਮੁਕੰਮਲ ਹੋ ਚੁੱਕੀਆਂ ਸੀ। ਅਨੰਦਪੁਰ ਸਾਹਿਬ ਨੂੰ ਛੱਡਣ ਤੋਂ ਇੱਕ ਦਿਨ ਪਹਿਲਾਂ ਮੇਰੇ ਬਾਜਾਂ ਵਾਲੇ ਪ੍ਰੀਤਮ ਨੇ ਅਨੰਦਪੁਰ ਸਾਹਿਬ ਪੂਰੇ ਨਗਰ ਨੂੰ ਪੈਦਲ ਤੁਰ ਕੇ ਵੇਖਿਆ। ਸਭ ਪਾਸੇ ਚੁੱਪ ਸੀ, ਗੁਰੂ ਜੀ ਦੇ ਪਿੱਛੇ ਸਿੰਘ ਵੀ ਚੁੱਪ-ਚਾਪ ਮਗਰ ਤੁਰੀ ਆਉਂਦੇ, ਸਭ ਪਾਸੇ ਚੁੱਪ ਦਾ ਸਨਾਟਾ ਛਾਇਆ ਹੋਇਆ ਸੀ। ਸਤਿਗੁਰੂ ਜੀ ਕਿਸੇ ਅਨੋਖੀ ਰੰਗਤ ਵਿੱਚ ਅਨੰਦਪੁਰ ਸਾਹਿਬ ਦੀਆਂ ਗਲੀਆਂ ਵਿੱਚ ਆਖਰੀ ਗੇੜਾ ਮਾਰ ਰਹੇ ਸੀ। ਇਸ ਤੋਂ ਬਾਅਦ ਇਸ ਨਗਰ ਦੀਆਂ ਗਲੀਆਂ ਕਲਗੀਧਰ ਪਾਤਸ਼ਾਹ ਜੀ ਦੀ ਚਰਨ ਛੋਹ ਤੋਂ ਸਦਾ ਲਈ ਸੁੰਨੀਆਂ ਹੋ ਗਈਆਂ, ਮੁੜ ਬਾਜਾਂ ਵਾਲੇ ਦਾ ਇਹਨਾਂ ਗਲੀਆਂ ਵਿੱਚ ਗੇੜਾ ਨਾ ਲੱਗ ਸਕਿਆ।

ਕਿੱਥੇ ਜਾਣਾ ਏ, ਕਿਹਦੇ ਕੋਲ ਜਾਣਾ ਏ, ਕਿਸੇ ਨੂੰ ਕੋਈ ਨਹੀਂ ਸੀ ਪਤਾ।

ਸਭ ਸਿੰਘਾਂ ਨੇ ਜਿੰਨਾ ਸਾਮਾਨ ਕੋਈ ਚੁੱਕ ਸਕਿਆ ਚੁੱਕ ਲਿਆ, ਆਪੋ-ਆਪਣੇ ਹਥਿਆਰ ਸੰਭਾਲ ਲਏ। ਸਤਿਗੁਰੂ ਜੀ ਅਤੇ ਬਾਕੀ ਸਭ ਪਰਿਵਾਰ ਤਿਆਰੀ ਕਰ ਚੁੱਕਾ ਸੀ, ਵੱਡੇ ਸਾਹਿਬਜ਼ਾਦੇ ਹੱਥਾਂ ਵਿੱਚ ਸ਼ਸ਼ਤਰ ਫੜ ਪੂਰੀ ਤਿਆਰੀ ਵਿੱਚ ਸਨ। ਮਾਤਾ ਸੁੰਦਰ ਕੌਰ ਜੀ, ਮਾਤਾ ਸਾਹਿਬ ਕੌਰ ਜੀ, ਭਾਈ ਮਨੀ ਸਿੰਘ ਜੀ ਦੇ ਜਥੇ ਹੇਠ ਪਾਲਕੀਆਂ ਵਿੱਚ ਵਿਰਾਜੇ ਹੋਏ ਸਨ। ਛੋਟੇ ਸਾਹਿਬਜ਼ਾਦੇ ਦਾਦੀ ਮਾਂ ਗੁਜਰ ਕੌਰ ਜੀ ਨਾਲ ਮਾਈਆਂ ਵਾਲੇ ਜਥੇ ਵਿੱਚ ਸ਼ਾਮਿਲ ਸਨ। ਛੋਟੇ ਸਾਹਿਬਜ਼ਾਦੇ ਦਾਦੀ ਮਾਂ ਨੂੰ ਪੁੱਛਦੇ ਕਿੱਥੇ ਜਾਣਾ ਏ, ਕਾਹਤੋਂ ਜਾਣਾ ਏ , ਕਿਹਦੇ ਕੋਲ ਚੱਲੇ ਹਾਂ, ਦਾਦੀ ਧਰਵਾਸ ਦਿੰਦੀ ਤੇ ਛੇਤੀ ਆਉਣ ਦਾ ਵਾਅਦਾ ਕਰਦੀ। ਸਭ ਪਾਸੇ ਤਿਆਰ-ਪੁਰ-ਤਿਆਰ ਖਾਲਸੇ ਦਿਖਾਈ ਦੇ ਰਹੇ ਸੀ। ਪੰਜ ਪਿਆਰੇ ਸਤਿਗੁਰੂ ਜੀ ਦੀ ਰਹਿਨੁਮਾਈ ਹੇਠ ਕਮਰਕੱਸੇ ਕਰ ਚੁੱਕੇ ਸਨ। ਏਸੇ ਤਰ੍ਹਾਂ ਸ਼ਾਮ ਤੋਂ ਤਿਆਰੀ ਕਰਦਿਆਂ-ਕਰਾਉਂਦਿਆਂ ਕਾਫੀ ਰਾਤ ਹੋ ਗਈ। ਸਤਿਗੁਰੂ ਜੀ ਭਾਈ ਉਦੈ ਸਿੰਘ ਤੇ ਭਾਈ ਦਇਆ ਸਿੰਘ ਅਤੇ ਹੋਰ ਮੁਖੀ ਸਿੰਘਾਂ ਸਮੇਤ ਕਿਲ੍ਹਾ ਅਨੰਦਗੜ੍ਹ ਸਾਹਿਬ ਤੋਂ ਚੱਲਕੇ ਸ੍ਰੀ ਗੁਰੂ ਤੇਗਬਹਾਦਰ ਜੀ ਦੇ ਅਸਥਾਨ ਸੀਸ ਗੰਜ ਵਿਖੇ ਆਣ ਪਹੁੰਚੇ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਸਥਾਨ 'ਤੇ ਆ ਕੇ ਆਪ ਅਰਦਾਸ ਕੀਤੀ, ਅਨੰਦਪੁਰ ਸਾਹਿਬ ਨੂੰ ਛੱਡਣ ਦੀ ਵਿਦਾਇਗੀ ਲਈ। ਅਰਦਾਸ ਕਰਕੇ ਪਾਤਸ਼ਾਹ ਜੀ ਨੇ ਇਸ ਅਸਥਾਨ ਦੀਆਂ ਤਿੰਨ ਪਰਕਰਮਾਂ ਕੀਤੀਆਂ ਅਤੇ ਉੱਚੀ ਆਵਾਜ਼ ਵਿੱਚ ਕਿਹਾ, "ਕੋਈ ਇਸ ਅਸਥਾਨ ਦੀ ਸੇਵਾ ਕਰੇਗਾ?" ਸਭ ਪਾਸੇ ਚੁੱਪ ਛਾ ਗਈ, ਕੋਈ ਨਾ ਬੋਲਿਆ। ਪਾਤਸ਼ਾਹ ਜੀ ਦੇ ਤੀਸਰੀ ਵਾਰ ਕਹਿਣ 'ਤੇ ਗੁਰਬਖਸ਼ ਸਿੰਘ ਉਦਾਸੀ ਸਾਧੂ ਗੁਰੂ ਜੀ ਦੇ ਚਰਨੀਂ ਢਹਿ ਪਿਆ ਅਤੇ ਕਿਹਾ ਕਿ ਮਹਾਰਾਜ ਜੀ ਮੈਂ ਸੇਵਾ ਕਰਨ ਨੂੰ ਤਿਆਰ ਹਾਂ ਪਰ ਮੈਨੂੰ ਏਥੇ ਆਪ ਜੀ ਤੋਂ ਬਿਨਾਂ ਕੋਈ ਨਹੀਂ ਜਾਣਦਾ, ਮੇਰਾ ਗੁਜਾਰਾ ਕਿਵੇਂ ਹੋਵੇਗਾ, ਆਪ ਜੀ ਦੇ ਜਾਣ ਤੋਂ ਬਾਅਦ ਪਹਾੜੀ ਰਾਜੇ ਮੈਨੂੰ ਦੁੱਖ ਦੇਣਗੇ। ਸਤਿਗੁਰੂ ਜੀ ਨੇ ਸਾਧੂ ਗੁਰਬਖਸ਼ ਸਿੰਘ ਨੂੰ ਆਪਣੇ ਕਲਾਵੇ ਵਿੱਚ ਲੈ ਸੀਨੇ ਨਾਲ ਲਾ ਲਿਆ ਅਤੇ ਕਿਹਾ, ਤੂੰ ਇਸ ਅਸਥਾਨ ਦੀ ਸੇਵਾ ਕਰਦਾ ਰਹੀਂ, ਤੇਰਾ ਗੁਜਾਰਾ ਚੱਲਦਾ ਰਹੇਗਾ, ਤੈਨੂੰ ਕੋਈ ਦੁੱਖ ਨਹੀਂ ਦੇ ਸਕੇਗਾ, ਵਾਹਿਗੁਰੂ ਤੇਰੇ ਅੰਗ-ਸੰਗ ਹੋਵੇਗਾ। ਇਵੇਂ ਦਿਲਾਸਾ ਦੇ ਕੇ ਪਾਤਸ਼ਾਹ ਜੀ ਨੇ ਸਾਧੂ ਗੁਰਬਖਸ਼ ਸਿੰਘ ਕੋਲੋਂ ਵੀ ਵਿਦਾਇਗੀ ਲਈ। ਅੱਧੀ ਰਾਤ ਦਾ ਸਮਾਂ ਹੋ ਚੁੱਕਾ ਸੀ, ਗੁਰੂ ਜੀ ਨੇ ਕਿਲ੍ਹਾ ਅਨੰਦਗੜ੍ਹ ਵਿਖੇ ਪਹੁੰਚ ਕੇ ਸਾਰੇ ਜਥੇ ਨੂੰ ਕੀਰਤਪੁਰ ਸਾਹਿਬ ਵੱਲ ਜਾਣ ਦਾ ਹੁਕਮ ਦਿੱਤਾ। ਸਭ

ਵਹੀਰ ਉੱਧਰ ਨੂੰ ਤੁਰ ਪਿਆ। ਅਨੰਦਪੁਰ ਸਾਹਿਬ ਪੂਰੀ ਤਰ੍ਹਾਂ ਖਾਲੀ ਹੋ ਚੁੱਕਾ ਸੀ, ਕੋਠੇ-ਕੰਧਾਂ ਸੁੰਨਸਾਨ ਉਜਾੜੇ ਦਾ ਰੂਪ ਧਾਰ ਕੇ ਡਰਾਉਂਦੇ ਪ੍ਰਤੀਤ ਹੁੰਦੇ। ਸਾਧੂ ਗੁਰਬਖਸ਼ ਸਿੰਘ ਨੂੰ ਇਕੱਲ ਵਿੱਚ ਆਪਣਾ-ਆਪ ਵੀ ਖਾਣ ਨੂੰ ਆਉਂਦਾ। ਗੁਰੂ ਸਾਹਿਬ ਨੂੰ ਜਾਂਦਿਆਂ ਦੇਖ ਉਹ ਪੂਰੀ ਤਰ੍ਹਾਂ ਡੌਰ-ਭੌਰ ਹੋ ਚੁੱਕਾ ਸੀ। ਉਸ ਕੋਲੋਂ ਆਪਣਾ-ਆਪ ਵੀ ਨਾ ਸੰਭਾਲਿਆ ਗਿਆ। ਸ੍ਰੀ ਗੁਰੂ ਤੇਗਬਹਾਦਰ ਜੀ ਦੇ ਅਸਥਾਨ 'ਤੇ ਸਿਰ ਰੱਖ ਕੇ ਉਦਾਸੀ ਸਾਧੂ ਜਾਰੋ-ਜਾਰ ਰੋਣ ਲੱਗ ਪਿਆ। ਅਨੰਦਪੁਰ ਸਾਹਿਬ ਦੀ ਬੇਸਹਾਰਾ ਹੋਈ ਨਗਰੀ ਜਿਵੇਂ ਪੁੱਛ ਰਹੀ ਸੀ ਕਿ ਕਲਗੀਆਂ ਵਾਲਿਆ ਕਿੱਥੇ ਚੱਲਿਆਂ  ਏ?, ੬ ਪੋਹ, ੧੭੬੧ ਬਿ: (੨੦ ਦਸੰਬਰ, ੧੭੦੪ ਈ:) ਨੂੰ ਅੱਧੀ ਰਾਤ ਦੇ ਨੇੜੇ ਮੇਰੇ ਕਲਗੀਧਰ ਪਤਾਸ਼ਾਹ ਜੀ ਨੇ ਅਨੰਦਪੁਰ ਸਾਹਿਬ ਨੂੰ ਆਖਰੀ ਫਤਿਹ ਬੁਲਾ ਦਿੱਤੀ। ਇਹ ਭਿਆਨਕ ਰਾਤ ਅਨੰਦਪੁਰ ਸਾਹਿਬ ਤੋਂ ਲੈ ਕੇ ਸਰਸਾ ਨਦੀ ਤੱਕ ਕਿਵੇਂ ਮੇਰੇ ਬਾਜਾਂ ਵਾਲੇ, ਸਭ ਗੁਰੂ ਪਰਿਵਾਰ ਤੇ ਸਿੰਘਾਂ-ਸੇਵਕਾਂ ਨਾਲ ਬੀਤੀ, ਇਸ ਦਰਦਨਾਕ ਰਾਤ ਦਾ ਕਿਆਸ ਨਹੀਂ ਲਾਇਆ ਜਾ ਸਕਦਾ। ਇਸਨੂੰ ਇਤਿਹਾਸ ਦੇ ਪੰਨਿਆਂ ਤੋਂ ਟੋਹ ਕੇ ਇਸਦਾ ਦਰਦ ਮਹਿਸੂਸ ਕੀਤਾ ਜਾ ਸਕਦਾ ਹੈ। ਇਤਿਹਾਸ ਦੇ ਪੰਨੇ ਆਪਣੇ-ਆਪ ਮੁੱਖੋਂ ਬੁਲਾ ਦੇਣਗੇ ਧੰਨ ਗੁਰੂ ਬਾਜਾਂ ਵਾਲਾ, ਧੰਨ ਗੁਰੂ ਕਲਗੀਆਂ ਵਾਲਾ।

ਠੰਡੀ ਹਵਾ ਤੇ ਕਹਿਰ ਦੀ ਸਰਦੀ ਸਰੀਰ ਨੂੰ ਭੰਨਦੀ ਜਾ ਰਹੀ ਸੀ। ਸਾਰਾ ਵਹੀਰ ਚੁੱਪ-ਚਾਪ ਤੁਰਿਆ ਜਾ ਰਿਹਾ ਸੀ। ਇਸ ਦੁੱਖ ਦੀ ਘੜੀ ਵਿੱਚ ਕਿਸੇ ਦਾ ਕੁੱਝ ਵੀ ਬੋਲਣ ਨੂੰ ਜੀਅ ਨਹੀਂ ਸੀ ਕਰਦਾ। ਕਿਵੇਂ ਵਸਿਆ-ਵਸਾਇਆ ਅਨੰਦਪੁਰ ਸਾਹਿਬ ਛੱਡਿਆ ਸੀ। ਉਸ ਅਨੰਦਾਂ ਦੀ ਪੁਰੀ ਨੂੰ ਛੱਡ ਕੇ ਬੋਲ ਵੀ ਕੀ ਹੋਵੇ ਜਿੱਥੇ ਸਦਾ ਹੀ ਅਨੰਦ ਵਰਤਦਾ ਸੀ। ਅੱਜ ਕਿਹੋ ਜਿਹਾ ਸਮਾਂ ਆਇਆ ਸਭ ਕੁੱਝ ਛੱਡਣਾ ਪੈ ਗਿਆ। ਕੋਈ ਹੌਸਲਾ ਕਰ ਬੋਲਦਾ ਤੇ ਕਹਿੰਦਾ ਕਿ ਆਪਾਂ ਛੇਤੀਂ ਹੀ ਅਨੰਦਪੁਰ ਸਾਹਿਬ ਵਾਪਿਸ ਆਵਾਂਗੇ। ਇਹ ਸਭ ਧਰਵਾਸ ਦੇਣ ਵਾਲੀਆਂ ਗੱਲਾਂ ਸੀ, ਮੁੜ ਕਿਸੇ ਅਨੰਦਪੁਰ ਨਾ ਦੇਖਿਆ। ਸਭ ਮਨ ਕਰੜੇ ਕਰਕੇ ਤਨ 'ਤੇ ਪੋਹ ਦਾ ਪਾਲਾ ਜਰ ਰਹੇ ਸੀ। ਪੋਹ ਦੀ ਠੰਡੀ ਰਾਤ ਵਿੱਚ ਕਾਫਲੇ ਦੇ ਕਦਮ ਅੱਗੇ ਵੱਧਦੇ ਗਏ। ਸਤਿਗੁਰੂ ਜੀ ਦੇ ਨਾਲ ਗਿਣਤੀ ਦੇ ਸਿਰਲੱਥ ਯੋਧੇ ਸਿੰਘਾਂ ਦਾ ਜਥਾ ਸਭ ਤੋਂ ਅੱਗੇ ਅਤੇ ਵਿਚਕਾਰ ਮਾਈਆਂ, ਬਿਰਧ ਤੇ ਬੱਚੇ ਸ਼ਾਮਿਲ ਸੀ। ਇਸ ਦੀ ਅਗਵਾਈ ਭਾਈ ਧਰਮ ਸਿੰਘ ਜੀ, ਭਾਈ ਮਨੀ ਸਿੰਘ ਜੀ ਤੇ ਹੋਰ ਸਿੰਘ ਕਰ ਰਹੇ ਸਨ। ਤੀਸਰੇ ਜਥੇ

ਦੀ ਅਗਵਾਈ ਸਾਹਿਬਜ਼ਾਦਾ ਅਜੀਤ ਸਿੰਘ ਜੀ ਕਰਦੇ, ਇਸ ਤੋਂ ਪਿੱਛੇ ਹੋਰ ਸਿੰਘ, ਖੱਚਰਾਂ 'ਤੇ ਲੋੜੀਂਦਾ ਸਾਮਾਨ, ਇਹ ਸਾਰੀ ਗਿਣਤੀ ਹਜ਼ਾਰਾਂ ਦੀ ਨਹੀਂ ਸੈਂਕੜਿਆਂ ਦੀ ਸੀ। ਕੀਰਤਪੁਰ ਸਾਹਿਬ ਤੱਕ ਸਭ ਕਾਫਲਾ ਸੁੱਖ-ਸਵੀਲੀ ਪਹੁੰਚ ਗਿਆ। ਏਥੋਂ ਲੰਘਦਿਆਂ ਹੀ ਗੁਰੂ ਜੀ ਨੇ ਆਪਣੇ ਵੱਡੇ ਗੁਰੂ ਸਾਹਿਬਾਂ ਦੇ ਅਸਥਾਨ ਨੂੰ ਨਮਸਕਾਰ ਕੀਤੀ। ਏਥੋਂ ਅੱਗੇ ਨਿਰਮੋਹਗੜ੍ਹ ਦੀ ਪਹਾੜੀ 'ਤੇ ਪਹੁੰਚੇ ਹੀ ਸਨ ਕਿ ਪਿੱਛੋਂ ਰੌਲਾ ਪੈਣ ਲੱਗ ਪਿਆ ਫੜ ਲਓ, ਮਾਰ ਲਓ, ਬਚਕੇ ਨਾ ਜਾਣ ਦਿਓ, ਅਲੀ-ਅਲੀ ਦੀਆਂ ਆਵਾਜ਼ਾਂ ਨੇ ਅੰਧੇਰੀ ਰਾਤ ਨੂੰ ਹੋਰ ਵੀ ਭਿਆਨਕ ਬਣਾ ਦਿੱਤਾ। ਗੁਰੂ ਪਾਤਸ਼ਾਹ ਜੀ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਛੇਵੇਂ ਪਾਤਸ਼ਾਹ ਜੀ ਦੇ ਪੁੱਤਰ ਸੂਰਜ ਮੱਲ ਜੀ ਦੇ ਪੋਤਰੇ ਗੁਲਾਬ ਰਾਇ ਅਤੇ ਸ਼ਿਆਮ ਸਿੰਘ ਵੀ ਨਾਲ ਹੀ ਸਨ। ਪਿੱਛੋਂ ਭਾਰੀ ਸ਼ੋਰ ਸੁਣ ਕੇ ਪਾਤਸ਼ਾਹ ਜੀ ਨੇ ਕਾਹਲੀ ਵਿੱਚ ਇੱਕ ਖੱਤ ਰਾਜੇ ਨਾਹਨ ਦੇ ਨਾਂ ਇਹਨਾਂ ਦੋਨ੍ਹਾਂ ਭਰਾਵਾਂ ਨੂੰ ਦੇ ਕੇ ਰਾਜੇ ਨਾਹਨ (ਸਿਰਮੌਰ) ਵੱਲ ਤੋਰਿਆ।

**ਦੋਹਰਾ - ਕੀਰਤਪੁਰ ਕੋ ਉਲੰਘਿ ਕੈ ਪੁਨ ਆਇ ਨਿਰਮੋਹ।**
**ਮੁਗਲ ਪਠਾਨਨ ਆਇ ਕੈ ਲਰੇ ਲਖਯੋ ਤਬਿ ਧ੍ਰੋਹ।**
**ਰਾਇ ਗੁਲਾਬ ਰੁ ਸ਼ਿਆਮ ਸਿੰਘ ਪਿਖਿ ਲਿਖ ਪੱਤ੍ਰਾ ਦੀਨ।**
**ਜਾਹੁ ਰਾਜ ਸਿਰਮੋਰ ਕੇ ਮਿਲਹੁ ਭੂਪ ਤਬ ਚੀਨ।**

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ - ਭਾਈ ਸੰਤੋਖ ਸਿੰਘ - ਪੰਨਾ ੫੯੫੯ (ਭਾਸ਼ਾ ਵਿਭਾਗ)

ਇਹ ਦੋਨੋ ਭਰਾ ਰਾਜੇ ਨਾਹਨ ਪਾਸ ਸਹੀ-ਸਲਾਮਤ ਪੁੱਜ ਗਏ। ਰਾਜੇ ਨਾਹਨ ਨੇ ਇਨ੍ਹਾਂ ਪਾਸੋਂ ਗੁਰੂ ਕਲਗੀਧਰ ਜੀ ਦਾ ਲਿਖਿਆ ਪੱਤਰ ਪੜ੍ਹ ਕੇ ਇਨ੍ਹਾਂ ਦਾ ਬਹੁਤ ਆਦਰ ਕੀਤਾ, ਰਿਹਾਇਸ਼ ਦਾ ਪ੍ਰਬੰਧ ਕਰ ਗੁਜਾਰੇ ਲਈ **ਗਿਰਵੀ** ਨਾਂ ਦਾ ਇੱਕ ਪਿੰਡ ਦੇ ਦਿੱਤਾ। ਗੁਰੂ ਪਾਤਸ਼ਾਹ ਜੀ ਦੋਨ੍ਹਾਂ ਭਰਾਵਾਂ ਨੂੰ ਵਿਦਾ ਕਰ ਇੱਕ ਉੱਚੀ ਟਿੱਬੀ ਵੱਲ ਵਧੇ, ਏਥੇ ਪਹੁੰਚਦਿਆਂ ਦੁਸ਼ਮਣ ਦੀ ਫ਼ੌਜ ਬਹੁਤ ਨੇੜੇ ਆ ਚੁੱਕੀ ਸੀ। ਭਾਈ ਉਦੈ ਸਿੰਘ ਜੀ ਵੱਲ ਪਾਤਸ਼ਾਹ ਜੀ ਨੇ ਨਜ਼ਰ ਮਾਰੀ, ਉਸਨੂੰ ਆਪਣਾ ਜੋੜਾ-ਜਾਮਾ ਬਖਸ਼ਿਸ਼ ਕੀਤਾ ਤੇ ਪੰਜਾਹ ਸਿੰਘਾਂ ਦਾ ਜਥਾ ਵੈਰੀ ਦਲ ਨੂੰ ਰੋਕਣ ਲਈ ਦਿੱਤਾ।

**ਸ਼ਾਹੀ ਟਿੱਬੀ ਆਨਿ ਕੈ ਖੜੇ ਭਏ ਤਿਹ ਥਾਨ।**

**ਰਾਜਾ ਅਰੁ ਤੁਰਕਾਨ ਸਭ ਨਿਕਟਿ ਪਹੁੰਚੇ ਆਨ।**
**ਉਦੇ ਸਿੰਘ ਲਲਕਾਰ ਕੈ ਖੁਸ਼ੀ ਕਰੀ ਕਰਤਾਰ।**
**ਸਫਲ ਜਨਮੁ ਇਹ ਭਾਂਤ ਕਹਿ ਦੂਤਨ ਕਰੋ ਸੰਘਾਰ।**

ਸ੍ਰੀ ਗੁਰ ਸੋਭਾ - ਕਵੀ ਸੈਨਾਪਤਿ - ਪੰਨਾ ੭੪ (ਸੰਪਾਦਕ ਗੰਡਾ ਸਿੰਘ)

ਭਾਈ ਉਦੈ ਸਿੰਘ ਜੀ ਨੇ ਆਪਣੀ ਵੀਰਤਾ ਦੇ ਉਹ ਜੌਹਰ ਦਿਖਾਏ ਕਿ ਦੁਸ਼ਮਣ ਨੂੰ ਪੂਰੀ ਦ੍ਰਿੜਤਾ ਨਾਲ ਬਹੁਤ ਦੇਰ ਤੱਕ ਅੱਗੇ ਨਾ ਵੱਧਣ ਦਿੱਤਾ। ਵੈਰੀ ਦਲ ਭਾਈ ਉਦੈ ਸਿੰਘ ਜੀ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਸਮਝੀ ਗਿਆ ਕਿਉਂਕਿ ਭਾਈ ਉਦੈ ਸਿੰਘ ਜੀ ਨੇ ਗੁਰੂ ਜੀ ਦਾ ਜੋੜਾ-ਜਾਮਾ ਪਹਿਨਿਆ ਹੋਇਆ ਸੀ। ਵੈਰੀ ਨੇ ਗੁਰੂ ਜੀ ਜਾਣ ਬਹੁਤ ਭਾਰੀ ਹੱਲੇ ਕੀਤੇ, ਇਹ ਮਹਾਨ ਯੋਧਾ ਆਪਣੇ ਪੰਜਾਹ ਸਾਥੀ ਸਿੰਘਾਂ ਸਮੇਤ ਇਸ ਸ਼ਾਹੀ ਟਿੱਬੀ ਦੇ ਅਸਥਾਨ 'ਤੇ ਵੀਰ ਗਤੀ ਪ੍ਰਾਪਤ ਕਰ ਗਿਆ। ਕਦੇ ਇਸ ਸੂਰਮੇ ਨੇ ਅਨੰਦਪੁਰ ਸਾਹਿਬ ਵਿਖੇ ਰਾਜੇ ਕੇਸਰੀ ਚੰਦ ਦਾ ਸਿਰ ਵੱਢਕੇ ਗੁਰੂ ਕਲਗੀਧਰ ਜੀ ਸਾਹਮਣੇ ਪੇਸ਼ ਕੀਤਾ ਸੀ। ਇੱਕ ਵਾਰੀ ਤਾਂ ਵੈਰੀ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ ਕਿ ਅਸੀਂ ਗੁਰੂ ਨੂੰ ਮਾਰ ਲਿਆ ਹੈ। ਖੁਸ਼ੀ ਵਿੱਚ ਨਾਅਰੇ ਮਾਰਦਾ ਵੈਰੀ ਆਪਣੀ ਵੱਡੀ ਪ੍ਰਾਪਤੀ ਸਮਝਦਾ ਸੀ ਪਰ ਛੇਤੀਂ ਹੀ ਇਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਤਾਂ ਅੱਗੇ ਨਿਕਲ ਗਏ ਹਨ। ਇਹ ਪਤਾ ਲੱਗਦਿਆਂ ਹੀ ਇਨ੍ਹਾਂ ਦੀ ਖੁਸ਼ੀ ਮਿੱਟੀ ਵਿੱਚ ਮਿਲ ਗਈ। ਪਹਾੜੀ ਰਾਜੇ ਤੇ ਮੁਗਲ ਜਰਨੈਲ ਸ਼ਰਮ-ਧਰਮ ਗੁਆ ਚੁੱਕੇ ਸੀ। ਇਹ ਪੂਰੀ ਤਰ੍ਹਾਂ ਭੁਲਾ ਚੁੱਕੇ ਸੀ ਕਿ ਅਸੀਂ ਗਊ ਤੇ ਕੁਰਾਨ ਦੀਆਂ ਕਸਮਾਂ ਖਾਧੀਆਂ ਹਨ। ਇਹਨਾਂ ਦੀ ਜ਼ਮੀਰ, ਅਣਖ, ਗੈਰਤ ਤੇ ਮਨੁੱਖਤਾ ਪੂਰੀ ਤਰ੍ਹਾਂ ਮਰ ਚੁੱਕੀ ਸੀ। ਇਹ ਧਰਮ ਦੀਆਂ ਝੂਠੀਆਂ ਕਸਮਾਂ ਖਾਣ ਵਾਲੇ ਲੋਕ ਧਰਮ ਦੇ ਨਾਂ 'ਤੇ ਕਲੰਕ ਸਨ। ਇਹ ਅੱਤ ਸੁਆਰਥੀ ਲੋਕ ਗੁਰੂ ਜੀ ਨੂੰ ਫੜ ਕੇ ਜਾਂ ਮਾਰ ਕੇ ਇਨਾਮ ਪ੍ਰਾਪਤ ਕਰਨਾ ਚਾਹੁੰਦੇ ਸੀ, ਲਾਲਚ ਇਹਨਾਂ ਦੇ ਗਲ ਤੱਕ ਭਰਿਆ ਪਿਆ ਸੀ। ਇਹ ਅੱਤ ਦਰਜੇ ਦੇ ਕਮੀਨੇ ਲੋਕ ਸਨ। ਇਤਿਹਾਸ ਇਹਨਾਂ ਦੀ ਕਮੀਨਗੀ ਦੇ ਪੰਨੇ ਫੋਲ ਇਹਨਾਂ ਨੂੰ ਸਦਾ ਫਿਟਕਾਰਦਾ ਰਹੇਗਾ।

## ਸੂਚਨਾ

ਭਾਈ ਊਦੈ ਸਿੰਘ ਜੀ ਸ਼ਾਹੀ ਟਿੱਬੀ ਤੋਂ ਲੜਦਾ ਹੋਇਆ ਪਿੰਡ ਅਟਾਰੀ

ਤੱਕ ਦੁਸ਼ਮਣ ਮੂਹਰੇ ਅੜਿਆ ਰਿਹਾ। ਉਦੋਂ ਅਟਾਰੀ ਪਿੰਡ ਅਜੇ ਨਹੀਂ ਸੀ ਵਸਿਆ, ਏਥੋਂ ਤੀਕਰ ਦੀ ਪਹਾੜੀ ਸ਼ਾਹੀ ਟਿੱਬੀ ਦਾ ਹੀ ਹਿੱਸਾ ਸੀ। ਜਿਸ ਕਲਪ ਬ੍ਰਿਛ ਦੇ ਥੱਲੇ ਭਾਈ ਉਦੈ ਸਿੰਘ ਜੀ ਸ਼ਹੀਦ ਹੋਇਆ ਉਹ ਬ੍ਰਿਛ ਅਤੇ **ਗੁਰਦੁਆਰਾ ਸ਼ਹੀਦੀ ਅਸਥਾਨ ਭਾਈ ਉਦੈ ਸਿੰਘ ਜੀ** ਪਿੰਡ ਅਟਾਰੀ ਵਿੱਚ ਸੁਸ਼ੋਭਿਤ ਹੈ। ੧੯੧੧ ਈ: ਨੂੰ ਬੁੱਢਾ ਦਲ ਨਿਹੰਗ ਸਿੰਘਾਂ ਦੇ ਗਿਆਰਵੇਂ ਮੁਖੀ ਬਾਬਾ ਸਾਹਿਬ ਸਿੰਘ ਜੀ ਨੇ ਆਪਣੇ ਪੰਜ ਸਾਥੀਆਂ ਨੂੰ ਨਾਲ ਲੈ ਕੇ ਇੱਥੇ ਨਿਸ਼ਾਨ ਸਾਹਿਬ ਲਗਾ ਕੇ ਇਸ ਅਸਥਾਨ ਦੀ ਆਰੰਭਤਾ ਕੀਤੀ ਸੀ। ਸ਼ਾਹੀ ਟਿੱਬੀ ਦੇ ਗੁਰਦੁਆਰਾ ਤੀਰ ਸਾਹਿਬ ਪਾ: ਦਸਵੀਂ ਦੀ ਆਰੰਭਤਾ ੧੯੫੦ ਈ: ਨੂੰ ਸੰਤ ਕਰਤਾਰ ਸਿੰਘ ਜੀ ਭੈਰੋਮਾਜਰਾ ਵਾਲਿਆਂ ਨੇ ਕੀਤੀ।



## ਸਰਸਾ ਨਦੀ 'ਤੇ ਵਿਛੋੜਾ ਪੈ ਗਿਆ

ਸਤਿਗੁਰੂ ਕਲਗੀਧਰ ਪਾਤਸ਼ਾਹ ਜੀ ਸਿੰਘਾਂ ਸਮੇਤ ਸਰਸਾ ਨਦੀ ਕੋਲ ਪਹੁੰਚ ਗਏ। ਏਥੇ ਪਹੁੰਚਦਿਆਂ ਅੰਮ੍ਰਿਤ ਵੇਲਾ ਹੋ ਗਿਆ, ਸਰਸਾ ਦਾ ਪਾਣੀ ਬਹੁਤ ਚੜ੍ਹਿਆ ਹੋਇਆ ਸੀ। ਸਤਿਗੁਰੂ ਜੀ ਨੇ ਅੰਮ੍ਰਿਤ ਵੇਲੇ ਦੀ ਸੰਭਾਲ ਲਈ ਆਸਾ ਜੀ ਦੀ ਵਾਰ ਦਾ ਕੀਰਤਨ ਆਰੰਭ ਕਰਵਾ ਦਿੱਤਾ। ਕਲਗੀ ਵਾਲਿਆ ਤੇਰੀਆਂ ਤੂੰ ਹੀ ਜਾਣਦਾ ਏਂ, ਪਿੱਛੇ ਜੰਗ ਜ਼ੋਰਾਂ 'ਤੇ ਹੋ ਰਿਹਾ ਸੀ ਤੇ ਮੇਰੇ ਪਾਤਸ਼ਾਹ ਪ੍ਰਮਾਤਮਾ ਦੀ ਕੀਰਤੀ ਸੁਣ ਰਹੇ ਹਨ। ਸਵੇਰ ਹੋਈ ਦੇਖਿਆ ਪਾਣੀ ਕੁੱਝ ਘਟਿਆ ਪਰ ਅਜੇ ਵੀ ਪਾਰ ਲੰਘਣਾ ਔਖਾ ਏ। ਦੁਸ਼ਮਣ ਗਿੱਦੜ ਚਾਂਗੜਾਂ ਮਾਰਦਾ ਸਰਸਾ ਨਦੀ 'ਤੇ ਆਣ ਪਹੁੰਚਾ। ਇੱਥੇ ਉਹ ਜੰਗ ਹੋਈ ਜਿਸਦਾ ਕੋਈ ਹਿਸਾਬ-ਕਿਤਾਬ ਨਹੀਂ ਲਾਇਆ ਜਾ ਸਕਦਾ, ਇਹ ਭਿਆਨਕ ਤੋਂ ਵੀ ਭਿਆਨਕ ਸੀ। ਵੈਰੀ ਸਮਝਦਾ ਸੀ ਕਿ ਹੁਣ ਗੁਰੂ ਸਾਡੇ ਹੱਥੋਂ ਬਚ ਕੇ ਨਹੀਂ ਜਾ ਸਕਦਾ। ਗੁਰੂ ਦਿਆਂ ਸਿੰਘਾਂ ਨੇ ਵੈਰੀ ਨੂੰ ਆਪਣੀ ਹਿੱਕ ਦੇ ਜ਼ੋਰ ਰੋਕੀ ਰੱਖਿਆ, ਸਤਿਗੁਰੂ ਜੀ ਵੱਲ ਕਿਸੇ ਨੂੰ ਫਟਕਣ ਨਾ ਦਿੱਤਾ। ਜਿਹੜਾ ਵੀ ਏਧਰ ਨੂੰ ਆਇਆ ਉਸਨੂੰ ਬੁਰੀ ਤਰ੍ਹਾਂ ਚੀਰ ਸੁੱਟਿਆ। ਪਾਤਸ਼ਾਹ ਜੀ ਨੇ ਸਰਸਾ ਪਾਰ ਕਰਨ ਦਾ ਹੁਕਮ ਦਿੱਤਾ।

**ਦੋਹਰਾ - ਦਿਵਸ ਚੜ੍ਹਯੋ ਲਾਂਘਾ ਪਰਯੋ ਉਤਰ ਗਯੋ ਕਿਛ ਨੀਰ।**
**ਕੋ ਆਗੈ ਕੋ ਪਾਛੈ ਵੜਯੋ ਪਰਯੋ ਨਾ ਕਿਨਹੂੰ ਧੀਰ।**
**ਸਾਹਿਬਜ਼ਾਦੇ ਛਡ ਦੋਊ ਰਹੇ ਸੁ ਸਤਿਗੁਰ ਸਾਥ।**
**ਛੋਟੇ ਗਏ ਵਡ ਮਾਤ ਸੰਗ ਭਈ ਐਸੀ ਕਿਛ ਬਾਤ।**

ਸ੍ਰੀ ਪੰਥ ਪ੍ਰਕਾਸ਼ - ਭਾਈ ਰਤਨ ਸਿੰਘ ਭੰਗੂ - ਪੰਨਾ ੯੧ (ਸ੍ਰੋ: ਗੁ: ਪ੍ਰ: ਕ: ਸ੍ਰੀ ਅੰਮ੍ਰਿਤਸਰ)

ਮੇਰੇ ਕਲਗੀਧਰ ਜੀ ਨੇ ਸਰਸਾ ਨਦੀ ਵੱਲ ਮੁਹਾਰਾਂ ਮੋੜੀਆਂ, ਸਰਸਾ ਦੇ ਵਿਚਕਾਰੋਂ ਰੁਕ ਕੇ ਪਿੱਛੇ ਵੈਰੀ ਉੱਪਰ ਕਈ ਤੀਰ ਛੱਡੇ ਤੇ ਕਈ ਨਾਮੀ ਜਰਨੈਲ ਸਦਾ ਲਈ ਢੇਰੀ ਕਰ ਦਿੱਤੇ। ਵੱਡੇ ਸਾਹਿਬਜ਼ਾਦੇ ਪਾਤਸ਼ਾਹ ਜੀ ਨਾਲ ਹੀ ਸਰਸਾ ਪਾਰ ਕਰ ਗਏ, ਸਾਰਾ ਵਹੀਰ ਬੁਰੀ ਤਰ੍ਹਾਂ ਖਿੰਡ ਗਿਆ। ਬਹੁਤੇ ਸਿੰਘ ਸ਼ਹੀਦੀਆਂ ਪਾ ਗਏ, ਕਈਆਂ ਨੂੰ ਪਾਣੀ ਦਾ ਤੇਜ਼ ਵੇਗ ਰੋੜ ਕੇ ਲੈ ਗਿਆ। ਕੋਈ ਪਾਰ ਹੋ ਗਿਆ, ਕੋਈ ਰੁੜ ਗਿਆ, ਕੋਈ ਸ਼ਹੀਦੀ ਪ੍ਰਾਪਤ ਕਰ ਗਿਆ। ਪਾਤਸ਼ਾਹ ਜੀ ਵੱਲੋਂ ਕਈ ਸਾਲਾਂ

ਦੀ ਮਿਹਨਤ ਨਾਲ ਲਿਖੇ ਅਨੇਕਾਂ ਗ੍ਰੰਥਾਂ ਸਮੇਤ ਸਭ ਤੋਂ ਵੱਡੇ ਆਕਾਰ ਦਾ ਗ੍ਰੰਥ **ਵਿਦਿਆਸਰ** ਵੀ ਸਰਸਾ ਦੀ ਭੇਟ ਚੜ੍ਹ ਗਿਆ। ਐਨੇ ਸ਼ੋਰ ਵਿੱਚ ਇੱਕ-ਦੂਸਰੇ ਨੂੰ ਆਵਾਜ਼ ਮਾਰੀ ਸੁਣਾਈ ਨਾ ਦਿੱਤੀ, ਕਈ ਸਿੱਖ ਬੀਬੀਆਂ ਤੇ ਬਿਰਧ ਸ਼ਹੀਦੀਆਂ ਪਾ ਗਏ, ਕਈ ਬੱਚੇ ਵੀ ਮਾਰੇ ਗਏ। ਸਤਿਗੁਰੂ ਜੀ ਦਾ ਪਰਿਵਾਰ ਪੂਰੀ ਤਰ੍ਹਾਂ ਵਿੱਛੜ ਗਿਆ, ਵੀਰਾਂ ਨਾਲੋਂ ਵੀਰ ਐਸੇ ਵਿੱਛੜੇ ਕਿ ਫਿਰ ਦੁਬਾਰਾ ਨਾ ਮਿਲ ਸਕੇ। ਵੱਡੇ ਸਾਹਿਬਜ਼ਾਦੇ ਕਲਗੀਧਰ ਜੀ ਨਾਲ ਸਰਸਾ ਪਾਰ ਕਰ ਰੋਪੜ ਵੱਲ ਚਲੇ ਗਏ, ਛੋਟੇ ਸਾਹਿਬਜ਼ਾਦੇ ਤੇ ਦਾਦੀ ਮਾਂ ਗੁਜਰ ਕੌਰ ਜੀ ਸਰਸਾ ਨੂੰ ਪਾਰ ਨਾ ਕਰ ਸਕੇ, ਸਰਸਾ ਕਿਨਾਰੇ ਕਿਸੇ ਔਝੜ ਰਾਹਾਂ ਵੱਲ ਹੋ ਤੁਰੇ। ਮਾਤਾ ਸੁੰਦਰ ਕੌਰ ਜੀ, ਮਾਤਾ ਸਾਹਿਬ ਕੌਰ ਜੀ, ਭਾਈ ਮਨੀ ਸਿੰਘ ਜੀ ਦੇ ਜਥੇ ਦੇ ਸਿੰਘਾਂ ਸਮੇਤ ਸਰਸਾ ਤੋਂ ਪਾਰ ਰੋਪੜ ਜਾ ਰਹੇ। ਸਰਸਾ ਦੇ ਕਿਨਾਰੇ ਬਹੁਤ ਕਹਿਰ ਵਰਤਿਆ, ਸਭ ਕੁੱਝ ਹੱਸਦਾ-ਵੱਸਦਾ ਉੱਜੜ ਗਿਆ। ਪੰਥ ਵਸੇ ਮੈਂ ਉੱਜੜਾਂ ਵਾਲੇ ਕਲਗੀਧਰ ਜੀ ਦੇ ਬੋਲਾਂ ਵਾਲੀ ਕਹਾਣੀ ਸੱਚ ਹੋ ਗਈ। ੭ ਪੋਹ, ੧੭੬੧ ਬਿ: (੨੧ ਦਸੰਬਰ, ੧੭੦੪ ਈ:) ਦੀ ਚੜ੍ਹਦੀ ਸਵੇਰ ਗੁਰੂ ਪਰਿਵਾਰ ਨੂੰ ਵਿਛੋੜਨ ਵਾਲੀ ਮੰਦ ਭਾਗੀ ਹੋ ਨਿੱਬੜੀ।

ਪਰਿਵਾਰ ਨਾਲੋਂ ਵਿੱਛੜ ਕੇ ਮਾਤਾ ਸੁੰਦਰ ਕੌਰ ਜੀ, ਮਾਤਾ ਸਾਹਿਬ ਕੌਰ ਜੀ, ਭਾਗੋ ਤੇ ਬੀਬੋ ਦੋਵੇਂ ਟਹਿਲਣਾਂ ਭਾਈ ਮਨੀ ਸਿੰਘ, ਭਾਈ ਜਵਾਹਰ ਸਿੰਘ ਤੇ ਭਾਈ ਧੰਨਾ ਸਿੰਘ, ਇਹ ਦੋਨੋ ਦਿੱਲੀ ਦੇ ਰਹਿਣ ਵਾਲੇ, ਰੋਪੜ ਪਹੁੰਚ ਗਏ। ਏਥੇ ਭਾਈ ਜਵਾਹਰ ਸਿੰਘ ਅਰੋੜਾ ਦੇ ਰਿਸ਼ਤੇਦਾਰ ਸੀ ਜੋ ਖਾਸ ਇਤਬਾਰੀ ਸ਼ਰਧਾਲੂ ਸਿੰਘ ਸਨ। ਮਾਤਾਵਾਂ, ਸਿੰਘ ਤੇ ਦਾਸੀਆਂ ਇਨ੍ਹਾਂ ਦੇ ਘਰ ਜਾ ਪਹੁੰਚੇ। ਇਹਨਾਂ ਨੇ ਪੁੱਜ ਕੇ ਸੇਵਾ ਕੀਤੀ। ਭਾਈ ਮਨੀ ਸਿੰਘ ਜੀ ਸਮੇਤ ਸਾਰੇ ਸਿੰਘਾਂ ਨੇ ਸਾਰੀ ਰਾਤ ਜਾਗ ਕੇ ਪਹਿਰਾ ਦਿੱਤਾ, ਇੱਕ ਘੜੀ ਵੀ ਨਾ ਸੌਂ ਸਕੇ, ਸਾਰੀ ਰਾਤ ਮੌਕੇ ਦੇ ਹਾਲਾਤ ਦੀ ਟੋਹ ਲੈਂਦੇ ਰਹੇ। ਇਹ ਰਾਤ ਮਾਤਾਵਾਂ ਲਈ ਵੀ ਕੱਟਣੀ ਸੌਖੀ ਨਹੀਂ ਸੀ। ਪੁੱਤਰ, ਪਤੀ ਤੇ ਰੱਬ ਵਰਗੀ ਸੱਸ ਦਾ ਵਿਛੋੜਾ ਧੁਰ ਸੀਨੇ ਨੂੰ ਧੂਹ ਪਾਈ ਜਾਂਦਾ। ਅਨੰਦਪੁਰ ਸਾਹਿਬ ਤੋਂ ਸਰਸਾ ਤੱਕ ਦਾ ਸਫ਼ਰ ਅੱਖਾਂ ਮੂਹਰਿਓ ਪਰ੍ਹੇ ਨਾ ਜਾਂਦਾ। ਕਿਵੇਂ ਵੈਰੀ ਨੇ ਧੋਖਾ ਦਿੱਤਾ, ਕਿਵੇਂ ਸਰਸਾ 'ਚ ਅੱਖਾਂ ਨਾਲ ਰੁੜੇ ਜਾਂਦੇ ਸਿੱਖ-ਸੇਵਕ ਤੱਕੇ, ਭੁੱਖ ਤੇ ਦੁੱਖ ਦੇ ਭੰਨੇ ਸਿੰਘ ਜਾਨਾਂ ਹੂਲ ਲੜਦੇ ਅੱਖਾਂ ਮੂਹਰੇ ਵਾਰ-ਵਾਰ ਆਣ ਮਾਵਾਂ ਦੇ ਸੀਨੇ 'ਚ ਹਲਚਲ ਮਚਾ ਨੀਂਦ ਉਡਾ ਦਿੰਦੇ। ਪੁੱਤਰ ਕਿੱਥੇ ਹੋਣਗੇ, ਪਤੀ ਦੀ ਸੇਵਾ ਵਿੱਚ ਕੌਣ ਹਾਜ਼ਰ ਹੋਵੇਗਾ, ਕੀ ਬੀਤੀ ਹੋਵੇਗੀ, ਇਹਨਾਂ ਸੋਚਾਂ ਵਿੱਚ ਸਾਰੀ ਰਾਤ ਪਾਸੇ

ਲੈਂਦਿਆਂ ਬਤੀਤ ਹੋ ਗਈ।

**ਏਕ ਹੀ ਰਾਤ ਬਸੇ ਪੁਰ ਰੋਪਰ,**
**ਭੋਰ ਹ੍ਵੈ ਗਾਡੀ ਮੈ ਲੀਨ ਚਢਾਏ।**
**ਦਿੱਲੀ ਕੇ ਪੰਧ ਪਰੇ ਚਲ ਕੇ,**
**ਦਿਨ ਕੇਤਨ ਮਹਿ ਤਹਿ ਪਹੁਚੇ ਆਇ।**

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ – ਭਾਈ ਸੰਤੋਖ ਸਿੰਘ – ਪੰਨਾ ੫੯੬੯ (ਭਾਸ਼ਾ ਵਿਭਾਗ)

ਸਵੇਰ ਹੁੰਦਿਆਂ ਦੋਨੋਂ ਮਾਤਾਵਾਂ ਭਾਈ ਮਨੀ ਸਿੰਘ, ਭਾਈ ਜਵਾਹਰ ਸਿੰਘ, ਭਾਈ ਧੰਨਾ ਸਿੰਘ ਅਤੇ ਭਾਗੋ ਤੇ ਬੀਬੋ ਸਾਰੇ ਭੇਸ ਵਟਾ ਕੇ ਇੱਕ ਬੈਲ ਗੱਡੀ ਵਿੱਚ ਬੈਠ ਕਈ ਦਿਨਾਂ ਦਾ ਕਸ਼ਟ ਭਰਿਆ ਸਫ਼ਰ ਤਹਿ ਕਰਕੇ ਦਿੱਲੀ ਪਹੁੰਚ ਗਏ। ਏਥੇ ਭਾਈ ਜਵਾਹਰ ਸਿੰਘ ਦੇ ਘਰ ਜਾ ਵਿਰਾਜੇ। ਏਧਰ ਕਲਗੀਧਰ ਪਾਤਸ਼ਾਹ ਜੀ ਪਿੰਡ ਘਨੌਲੇ ਵਿੱਚ ਦੀ ਹੁੰਦੇ ਹੋਏ ਪਿੰਡ ਫਿੱਡੇ ਤੇ ਲੌਦੀ ਮਾਜਰੇ ਦੇ ਰਸਤੇ ਰੋਪੜ ਜਾ ਪਹੁੰਚੇ। ਮੂਹਰੇ ਰੋਪੜੀਏ ਪਠਾਣ ਗੁਰੂ ਜੀ ਦੇ ਵੈਰੀ ਬਣ ਬੇਈਮਾਨੀ ਦੀ ਹੱਦ ਟੱਪ ਗਏ, ਕਦੇ ਇਹ ਪਠਾਣ ਗੁਰੂ ਜੀ ਕੋਲ ਅਨੰਦਪੁਰ ਸਾਹਿਬ ਨੌਕਰੀ ਕਰਦੇ ਸੀ। ਗੁਰੂ ਘਰ ਤੋਂ ਇਨਾਮ ਤੇ ਤਨਖਾਹਾਂ ਲੈਣ ਵਾਲੇ ਪਠਾਣ ਗੁਰੂ ਘਰ ਦੇ ਦੋਖੀ ਬਣ ਗਏ।

**ਅਗੇ ਆਈ ਰੋਪੜ ਤੁਰਕਾਰੀ, ਬਹੁਤ ਪਠਾਣ ਹੋਤ ਜਹਿ ਮਾਰੀ॥**
**ਤੇ ਹੁਤੇ ਨੌਕਰ ਥੇ ਸਤਿਗੁਰ ਘਣੇ, ਪਾਵਤ ਇਨਾਮ ਸੋਊ ਅਣਗਿਣੇ॥**
**ਘੋੜੇ ਜੋੜੇ ਉਨ ਦੇਤ ਇਨਾਮ, ਭਏ ਬੇਈਮਾਨ ਨ ਆਏ ਕਾਮ॥**

ਸ੍ਰੀ ਪੰਥ ਪ੍ਰਕਾਸ਼ – ਭਾਈ ਰਤਨ ਸਿੰਘ ਭੰਗੂ – ਪੰਨਾ ੯੨ (ਸ੍ਰੋ: ਗੁ: ਪ੍ਰ: ਕ: ਸ੍ਰੀ ਅੰਮ੍ਰਿਤਸਰ)

ਰੋਪੜ ਦੇ ਪਠਾਣਾਂ ਨਾਲ ਚੰਗੀ ਝੜਪ ਹੋਈ। ਇਹਨਾਂ ਬੇਈਮਾਨਾਂ ਦੇ ਸਿੰਘਾਂ ਨੇ ਬੁਰੀ ਤਰ੍ਹਾਂ ਮੂੰਹ ਭੰਨੇ, ਬਹੁਤੇ ਪਠਾਣ ਮਾਰੇ ਗਏ, ਬਾਕੀ ਪਿੱਛੇ ਨੂੰ ਭੱਜ ਆਪਣੀ ਜਾਨ ਬਚਾ ਗਏ। ਪਾਤਸ਼ਾਹ ਜੀ ਪਿੰਡ ਕੋਟਲੇ ਪਹੁੰਚ ਗਏ, ਏਥੋਂ ਦੇ ਨਿਹੰਗ ਖਾਂ ਪਠਾਣ ਨੇ ਬਹੁਤ ਸਤਿਕਾਰ ਦਿੱਤਾ, ਆਪਣੀ ਹਵੇਲੀ ਦੇ ਬੂਹੇ ਬਹੁਤ ਪਿਆਰ ਸ਼ਰਧਾ ਨਾਲ ਖੋਲ੍ਹ ਦਿੱਤੇ।

**ਫੇਰ ਗੁਰੂ ਵਲ ਕੋਟਲੇ ਗਏ, ਉਨ ਦਰਵਾਜੇ ਖੋਲ ਦਿਖਏ॥**

ਸ੍ਰੀ ਪੰਥ ਪ੍ਰਕਾਸ਼ – ਭਾਈ ਰਤਨ ਸਿੰਘ ਭੰਗੂ – ਪੰਨਾ ੯੨ (ਸ੍ਰੋ: ਗੁ: ਪ੍ਰ: ਕ: ਸ੍ਰੀ ਅੰਮ੍ਰਿਤਸਰ)

ਨਿਹੰਗ ਖਾਂ ਪਠਾਣ ਗੁਰੂ ਘਰ ਦਾ ਬਹੁਤ ਸ਼ਰਧਾਲੂ ਸੀ। ਇਨ੍ਹਾਂ ਦੇ ਵੱਡੇ-ਵਡੇਰੇ ਵੀ ਗੁਰੂ ਘਰ 'ਤੇ ਸ਼ਰਧਾ ਰੱਖਦੇ ਸੀ। ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਅਤੇ ਸੱਤਵੇਂ ਪਾਤਸ਼ਾਹ ਗੁਰੂ ਹਰਿਰਾਇ ਜੀ ਨੇ ਇਨ੍ਹਾਂ ਦੇ ਵੱਡੇ ਪੁਰਖਿਆਂ ਦੇ ਗ੍ਰਿਹਿ ਚਰਨ ਪਾ ਨਿਹਾਲ ਕੀਤਾ ਸੀ। ਕਲਗੀਧਰ ਪਾਤਸ਼ਾਹ ਜੀ ਇਸ ਤੋਂ ਪਹਿਲਾਂ ਵੀ ਇਨ੍ਹਾਂ ਦੇ ਗ੍ਰਿਹਿ ਨੂੰ ਭਾਗ ਲਾ ਗਏ ਸਨ।

ਪਹਿਲੀ ਵਾਰ ਭੰਗਾਣੀ ਦਾ ਜੰਗ ਜਿੱਤ ਪਾਉਂਟਾ ਸਾਹਿਬ ਤੋਂ ਵਾਪਿਸ ਆਉਂਦੇ, ਦੂਜੀ ਵਾਰ ਨਿਹੰਗ ਖਾਂ ਦੇ ਲੜਕੇ ਆਲਮ ਖਾਂ ਦੀ ਮੰਗਣੀ ਦੇ ਸੱਦੇ 'ਤੇ, ਤੀਜੀ ਵਾਰ ਕੁਰੂਕਸ਼ੇਤਰ ਦੀ ਵਾਪਸੀ ਸਮੇਂ, ਅੱਜ ਚੌਥੀ ਵਾਰ ਪਾਤਸ਼ਾਹ ਜੀ ਇਸ ਘਰ ਵਿੱਚ ਆਏ। ਨਿਹੰਗ ਖਾਂ ਨੇ ਅਨੰਦਪੁਰ ਸਾਹਿਬ ਛੱਡਣ ਦਾ ਸਾਰਾ ਹਾਲ ਪੁੱਛਿਆ। ਆਪਣੇ ਲੜਕੇ ਆਲਮ ਖਾਂ ਦੀ ਮੰਗਣੀ ਦਾ ਸੱਦਾ-ਪੱਤਰ ਦੇਣ ਆਪਣੀ ਬੇਗਮ ਤੇ ਲੜਕੀ ਮੁਮਤਾਜ ਨੂੰ ਨਾਲ ਲੈ ਇੱਕ ਰਾਤ ਅਨੰਦਪੁਰ ਸਾਹਿਬ ਨਿਹੰਗ ਖਾਂ ਪਠਾਣ ਰਹਿ ਆਇਆ ਸੀ। ਉੱਥੇ ਦੇ ਰੁਹਾਨੀਅਤ ਨਜ਼ਾਰਿਆਂ ਨੂੰ ਉਹ ਭਲੀ-ਭਾਂਤ ਜਾਣਦਾ ਸੀ। ਸਾਰੀ ਕਹਾਣੀ ਗੁਰੂ ਪਾਤਸ਼ਾਹ ਜੀ ਪਾਸੋਂ ਸੁਣ ਕੇ ਇਸਦਾ ਹਿਰਦਾ ਬਹੁਤ ਦੁਖੀ ਹੋਇਆ, ਪਰਿਵਾਰ ਦੇ ਵਿਛੋੜੇ ਦਾ ਸੁਣ ਤਾਂ ਇਸਦਾ ਮਨ ਝੂਠੀਆਂ ਕਸਮਾਂ ਖਾਣ ਵਾਲਿਆਂ ਮੁਗਲਾਂ ਤੇ ਪਹਾੜੀਆਂ ਨੂੰ ਲਾਹਣਤ ਪਾਉਣ ਲੱਗਾ। ਇਸਨੇ ਗੁਰੂ ਪਾਤਸ਼ਾਹ ਜੀ ਦਾ ਆਸਣ ਇੱਕ ਲੁਕਵੀਂ ਕੋਠੜੀ ਵਿੱਚ ਲੁਆ ਦਿੱਤਾ। ਆਪ ਸਾਰਾ ਪਰਿਵਾਰ ਸੇਵਾ ਵਿੱਚ ਡਟ ਗਿਆ, ਜ਼ਖਮੀਂ ਸਿੰਘਾਂ ਦੇ ਮਲਮ-ਪੱਟੀ ਕੀਤੀ। ਅੱਜ ਔਖੇ ਸਮੇਂ ਵੀ ਨਿਹੰਗ ਖਾਂ ਨੇ ਪ੍ਰੀਤ ਦੀਆਂ ਤੰਦਾਂ ਟੁੱਟਣ ਨਾ ਦਿੱਤੀਆਂ, ਅੱਗੇ ਨਾਲੋਂ ਵੀ ਵੱਧ ਕੇ ਤਨੋ-ਮਨੋ ਸੇਵਾ ਕੀਤੀ। ਧੰਨ ਏ, ਇਹ ਪਰਿਵਾਰ ਜੋ ਮੁਸੀਬਤ ਦੇ ਸਮੇਂ ਵੀ ਗੁਰੂ ਪਾਤਸ਼ਾਹ ਜੀ ਨਾਲ ਪ੍ਰੀਤ ਪਾ ਸੇਵਾ ਦੇ ਖਜਾਨੇ ਲੁੱਟ ਰਿਹਾ ਸੀ। ਗੁਰੂ ਪਾਤਸ਼ਾਹ ਜੀ ਪਲੰਘ 'ਤੇ ਬੈਠੇ ਅਜੇ ਇਸ ਹਵੇਲੀ ਵਿੱਚ ਹੀ ਸਨ ਕਿ ਸਾਹਿਬਜ਼ਾਦਾ ਅਜੀਤ ਸਿੰਘ ਜੀ ਗੰਭੀਰ ਜ਼ਖਮੀਂ ਹਾਲਤ ਵਿੱਚ ਭਾਈ ਬਚਿੱਤਰ ਸਿੰਘ ਜੀ ਨੂੰ ਲਿਆ ਹਾਜ਼ਿਰ ਹੋਇਆ ਜੋ ਪਿੰਡ ਮਲਕਪੁਰ ਵਿਖੇ ਦੁਸ਼ਮਣ ਦੀ ਝੜਪ ਵਿੱਚ ਸਖ਼ਤ ਜ਼ਖਮੀਂ ਹੋ ਗਿਆ ਸੀ। ਗੁਰੂ ਪਾਤਸ਼ਾਹ ਜੀ ਨੇ ਭਾਈ ਬਚਿੱਤਰ ਸਿੰਘ ਜੀ ਵੱਲ ਦੇਖ ਜਿੱਥੇ

ਆਪ ਬੈਠੇ ਸੀ ਉਸ ਪਲੰਗ 'ਤੇ ਲਿਟਾ ਦਿੱਤਾ। ਇਸਦੇ ਡੂੰਘੇ ਜ਼ਖਮਾਂ 'ਤੇ ਪੱਟੀਆਂ ਬੰਨ੍ਹਾਈਆਂ। ਦਸਵੇਂ ਪਾਤਸ਼ਾਹ ਜੀ ਨੇ ਵੈਰੀ ਦਾ ਕੋਈ ਭਰੋਸਾ ਨਾ ਜਾਣ, ਇੱਥੋਂ ਜਾਣਾ ਚੰਗਾ ਸਮਝਿਆ। ਇਸ ਨਿਹੰਗ ਖਾਂ ਪਠਾਣ ਦੀ ਪ੍ਰੀਤ ਦੇਖ ਪਾਤਸ਼ਾਹ ਜੀ ਨੇ ਪ੍ਰਸੰਨ ਹੋ ਇਹਨਾਂ ਨੂੰ ਕਟਾਰ ਅਤੇ ਸ੍ਰੀ ਸਾਹਿਬ ਦੀ ਬਖਸ਼ਿਸ਼ ਕੀਤੀ ਤੇ ਸਭ ਤੋਂ ਵਿਦਾਇਗੀ ਲਈ। ਨਿਹੰਗ ਖਾਂ ਦਾ ਲੜਕਾ ਪਾਤਸ਼ਾਹ ਜੀ ਨੂੰ ਰਸਤਾ ਦੱਸਣ ਲਈ ਪਿੰਡ ਲਖਮੀਂਪੁਰ ਤੱਕ ਨਾਲ ਗਿਆ। ਕਲਗੀਧਰ ਜੀ ਪਿੰਡ ਬ੍ਰਾਹਮਣ ਮਾਜਰਾ ਪਹੁੰਚੇ, ਥੋੜ੍ਹੀ ਦੇਰ ਏਥੇ ਰੁਕ ਕੇ ਪਿੰਡ ਬੂਰ ਮਾਜਰੇ ਨੂੰ ਚਲੇ ਗਏ।

**ਚੌਪਈ –**

**ਮਾਜਰ ਬੂਰ ਸੁਨਾ ਇਕ ਗ੍ਰਾਮ। ਠਾਢ ਭਏ ਤਿਤ ਪ੍ਰਭ ਗੁਣ ਧਾਮ।**
**ਪਾਣੀ ਪੀਓ ਤਹਾਂ ਗੁਰਦੇਵਾ, ਤਨਕ ਭਨਕ ਪਾਇਓ ਕਛ ਭੇਵਾ।**

ਗੁਰਬਿਲਾਸ ਪਾਤਸ਼ਾਹੀ ਦਸਵੀਂ – ਭਾਈ ਸੁੱਖਾ ਸਿੰਘ – ਪੰਨਾ ੩੧੨ (ਭਾਸ਼ਾ ਵਿਭਾਗ)

ਬੂਰ ਮਾਜਰੇ ਇੱਕ ਖੂਹ ਤੋਂ ਸਤਿਗੁਰੂ ਜੀ ਨੇ ਜਲ ਛਕਿਆ, ਮੂੰਹ–ਹੱਥ ਧੋਤਾ, ਆਲੇ–ਦੁਆਲੇ ਤੋਂ ਵੈਰੀ ਦੀ ਭਿਣਕ ਲਈ। ਸਿੰਘਾਂ ਨੇ ਵੀ ਜਲ–ਪਾਣੀ ਛਕਿਆ, ਮੂੰਹ–ਹੱਥ ਧੋ ਸੁਚੇਤ ਹੋਏ। ਕਿਸੇ ਪ੍ਰੇਮੀ ਨੇ ਗੁਰੂ ਜੀ ਨੂੰ ਆਣ ਨਮਸਕਾਰ ਕੀਤੀ ਤੇ ਦੱਸਿਆ ਕਿ ਪਾਤਸ਼ਾਹ ਜੀ ਜਿਹੜੀ ਫ਼ੌਜ ਪਹਾੜੀ ਰਾਜਿਆਂ ਨੇ ਔਰੰਗਜ਼ੇਬ ਪਾਸੋਂ ਮੰਗਵਾਈ ਸੀ ਉਹ ਨੇੜੇ ਦੇ ਪਿੰਡਾਂ ਵਿੱਚ ਪਹੁੰਚ ਚੁੱਕੀ ਹੈ, ਛੇਤੀ ਹੀ ਏਧਰ ਨੂੰ ਆ ਰਹੀ ਹੈ, ਉਸਦੀ ਗਿਣਤੀ ਦੱਸ ਲੱਖ ਹੈ। ਦੱਸਣ ਵਾਲਾ ਘੋੜ–ਸਵਾਰ ਸਰਕਾਰੀ ਸਿਪਾਹੀ ਗੁਰੂ ਦਸ਼ਮੇਸ਼ ਜੀ ਦਾ ਸ਼ਰਧਾਲੂ ਸੀ। ਪਾਤਸ਼ਾਹ ਜੀ ਵੈਰੀ ਦੀ ਸਾਰੀ ਸੂਹ ਲੈ ਏਥੋਂ ਪਿੰਡ ਦੁੱਘਰੀ ਵਿੱਚ ਦੀ ਪਿੰਡ ਤਾਲਾਪੁਰ ਦੀ ਉੱਚੀ ਟਿੱਬੀ ਤੋਂ ਲੰਘਦੇ ਹੋਏ ਚਮਕੌਰ ਦੇ ਬਾਗ ਵਿੱਚ ਜਾ ਵਿਰਾਜੇ।

## ਸੂਚਨਾ

ਗੁਰਦੁਆਰਾ ਪਰਿਵਾਰ ਵਿਛੋੜਾ ਵਾਲੀ ਥਾਂ ਇਸ ਉੱਚੀ ਟਿੱਬੀ 'ਤੇ ੧੯੪੭ ਈ: ਤੋਂ ਪਹਿਲਾਂ ਇੱਕ ਕਬਰ ਹੁੰਦੀ ਸੀ। ਸਥਾਨਕ ਮੁਸਲਮਾਨ ਇਸਨੂੰ ਸਰਸਾ ਦੇ ਯੁੱਧ 'ਚ ਸ਼ਹੀਦ ਹੋਇਆ ਮੰਨ ਕੇ ਪੂਜਦੇ ਸਨ। ਸੰਤ ਕਰਤਾਰ ਸਿੰਘ ਜੀ ਭੈਰੋ ਮਾਜਰਾ

ਵਾਲਿਆਂ ਨੇ ੧੯੫੦ ਈ: ਵਿੱਚ ਇਸ ਕਬਰ ਨੂੰ ਢਾਹ ਕੇ ਏਥੇ ਗੁਰਦੁਆਰਾ ਪਰਿਵਾਰ ਵਿਛੋੜਾ ਉਸਾਰਿਆ। ੧੯੬੪ ਈ: ਵਿੱਚ ਸੰਤ ਅਜੀਤ ਸਿੰਘ ਜੀ (ਸਾਬਕਾ ਐਮ. ਐਲ. ਏ.) ਨੇ ਗੁਰਦੁਆਰੇ ਦੀ ਮੌਜੂਦਾ ਇਮਾਰਤ ਸਮੇਤ ਏਥੇ ਹੋਰ ਵੀ ਕਈ ਉਸਾਰੀਆਂ ਕਰਵਾਈਆਂ ਤੇ ਗੁਰੂ ਕਾ ਲੰਗਰ ਵੀ ਚਲਾਇਆ। ੧੯੯੮ ਈ: ਤੋਂ ਇਸ ਅਸਥਾਨ ਦਾ ਪ੍ਰਬੰਧ ਸ਼੍ਰੋ. ਗੁ. ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ ਐਕਟ ੮੭ ਤਹਿਤ ਕਰਦੀ ਹੈ।

ਪਿੰਡ ਕੋਟਲਾ ਨਿਹੰਗ ਵਿਖੇ ਨਿਹੰਗ ਖਾਂ ਦੀ ਪੁਰਾਣੀ ਹਵੇਲੀ (ਕਿਲ੍ਹਾ) ਮੌਜੂਦ ਹੈ ਜੋ ਖੰਡਰ ਦਾ ਰੂਪ ਧਾਰ ਕਿਸੇ ਦੀ ਨਿੱਜੀ ਵਿਰਾਸਤ ਬਣੀ ਹੋਈ ਹੈ। ਸਿੱਖ ਪੰਥ ਨੂੰ ਇਸਦੀ ਸੇਵਾ-ਸੰਭਾਲ ਲਈ ਕਦਮ ਚੁੱਕਣੇ ਚਾਹੀਦੇ ਹਨ। ਸਾਨੂੰ ਯਾਦ ਹੋਣਾ ਚਾਹੀਦਾ ਹੈ ਕਿ ਕਦੇ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ, ਸੱਤਵੇਂ ਪਾਤਸ਼ਾਹ ਗੁਰੂ ਹਰਿਰਾਇ ਜੀ ਤੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਇਸ ਹਵੇਲੀ ਵਿੱਚ ਪਾਏ ਸਨ।



# ਸਿਦਕ ਦੀ ਮੂਰਤ ਬੀਬੀ ਮੁਮਤਾਜ ਜੀ

ਕਿਸੇ ਚੁਗਲ ਨੇ ਰੋਪੜ ਦੇ ਕੋਤਵਾਲ ਜਾਫਰ ਅਲੀ ਖਾਨ ਪਾਸ ਜਾ ਚੁਗਲੀ ਕੀਤੀ ਕਿ ਨਿਹੰਗ ਖਾਂ ਪਠਾਣ ਦੀ ਹਵੇਲੀ (ਕਿਲ੍ਹੇ) ਵਿੱਚ ਸਿੰਘ ਆਏ ਹੋਏ ਨੇ। ਕੋਤਵਾਲ ਨੇ ਹਵੇਲੀ ਨੂੰ ਘੇਰਾ ਪਾ ਸਭ ਤਲਾਸ਼ੀ ਲੈ ਆਪਣੀ ਤਸੱਲੀ ਕੀਤੀ, ਉਸਨੂੰ ਕੋਈ ਵੀ ਸਿੰਘ ਨਾ ਮਿਲਿਆ। ਅਖੀਰ ਇੱਕ ਕੋਠੜੀ ਜੋ ਅੰਦਰੋਂ ਬੰਦ ਸੀ ਉਸਦੀ ਤਲਾਸ਼ੀ ਲੈਣ ਲਈ ਕੋਤਵਾਲ ਨੇ ਨਿਹੰਗ ਖਾਂ ਨੂੰ ਉਸਦਾ ਕੁੰਡਾ ਖੋਲ੍ਹਣ ਲਈ ਕਿਹਾ। ਨਿਹੰਗ ਖਾਂ ਨੇ ਕਿਹਾ ਕਿ ਇਸ ਕਮਰੇ ਵਿੱਚ ਮੇਰੀ ਲੜਕੀ ਤੇ ਮੇਰਾ ਦਾਮਾਦ ਸੁੱਤੇ ਪਏ ਨੇ ਜੇ ਚਾਹੋ ਤਾਂ ਮੈਂ ਤੁਹਾਡੀ ਤਸੱਲੀ ਕਰਵਾ ਸਕਦਾ ਹਾਂ। ਕੋਤਵਾਲ ਖਿਮਾਂ ਮੰਗ ਵਾਪਸ ਚਲਾ ਗਿਆ। ਉਸ ਕੋਠੜੀ 'ਚ ਭਾਈ ਬਚਿੱਤਰ ਸਿੰਘ ਜੀ ਅਤੇ ਨਿਹੰਗ ਖਾਨ ਦੀ ਬੇਟੀ ਬੀਬੀ ਮੁਮਤਾਜ ਸੀ। ਪਿਤਾ ਦੇ ਮੂੰਹੋਂ ਧੀ ਤੇ ਦਾਮਾਦ ਦੇ ਬੋਲ ਸੁਣ ਬੀਬੀ ਮੁਮਤਾਜ ਨੇ ਜ਼ਖਮੀਂ ਭਾਈ ਬਚਿੱਤਰ ਸਿੰਘ ਦੇ ਚਰਨਾਂ 'ਤੇ ਆਪਣਾ ਸਿਰ ਰੱਖ ਦਿੱਤਾ ਤੇ ਉਸਨੂੰ ਆਪਣਾ ਪਤੀ ਮੰਨ ਲਿਆ, ਉਸਦੀ ਬਹੁਤ ਸੇਵਾ ਕਰਦੀ ਰਹੀ। ਅਗਲੀ ਰਾਤ ਭਾਈ ਬਚਿੱਤਰ ਸਿੰਘ ਜੀ ਚਲਾਣੇ ਕਰ ਗਿਆ। ਨਿਹੰਗ ਖਾਂ ਨੇ ਭਾਈ ਗੁਰਸਾ ਸਿੰਘ ਗਹੂਣੀਆ ਤੇ ਬੱਗਾ ਸਿੰਘ ਤਰਖਾਣ ਨੂੰ ਬੁਲਾ ਕੇ ਦਿਨ ਚੜ੍ਹਨ ਤੋਂ ਪਹਿਲਾਂ ਕਿਲ੍ਹੇ ਅੰਦਰ ਇੱਕ ਖੂਹ ਦੇ ਕੋਲ ਸਸਕਾਰ ਕਰ ਦਿੱਤਾ। ਸਵੇਰ ਹੋਣ ਤੋਂ ਪਹਿਲਾਂ ਸਿਵਾ (ਅੰਗੀਠਾ) ਸੰਭਾਲ ਕੋਈ ਨਿਸ਼ਾਨ ਬਾਕੀ ਨਾ ਰਹਿਣ ਦਿੱਤਾ। ਬੀਬੀ ਮੁਮਤਾਜ ਜੋ ਬੱਸੀ ਪਠਾਣਾਂ ਮੰਗੀ ਹੋਈ ਸੀ, ਜਦੋਂ ਉਸਦਾ ਨਿਕਾਹ ਕਰਨ ਲਈ ਘਰ ਵਿੱਚ ਸਲਾਹ ਹੋਈ ਤਾਂ ਉਸਨੇ ਆਪਣੀ ਮਾਂ ਜ਼ੈਨਾ ਨੂੰ ਕਹਿ ਦਿੱਤਾ ਕਿ ਮੈਂ ਹੁਣ ਕਦੇ ਵੀ ਨਿਕਾਹ ਨਹੀਂ ਕਰਾਵਾਂਗੀ, ਸਾਰੀ ਉਮਰ ਅੱਲ੍ਹਾ ਦੀ ਬੰਦਗੀ ਕਰਾਂਗੀ। ਉਸ ਤੋਂ ਬਾਅਦ ਘਰਦਿਆਂ ਨੇ ਉਸਨੂੰ ਕਦੇ ਨਿਕਾਹ ਲਈ ਮਜਬੂਰ ਨਾ ਕੀਤਾ। ਉਹ ਹਰ ਰੋਜ਼ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਚੌਂਕੜਾ ਮਾਰ ਕੇ ਉਸ ਕੋਠੜੀ ਮੂਹਰੇ ਬੈਠ ਕੇ ਸਿਮਰਨ ਕਰਦੀ ਜਿੱਥੇ ਦਸ਼ਮੇਸ਼ ਜੀ ਵਿਰਾਜੇ ਸਨ। ਆਪਣੇ ਨੇਮ ਤੋਂ ਬਾਅਦ ਹੀ ਉਹ ਕੁੱਝ ਛਕਦੀ ਤੇ ਛਕਾਉਂਦੀ ਅਤੇ ਸਾਰਾ ਦਿਨ ਮਾਲਾ ਫੇਰਦੀ ਰਹਿੰਦੀ। ਸ਼ਾਮ ਨੂੰ ਭਾਈ ਬਚਿੱਤਰ ਸਿੰਘ ਜੀ ਦੇ ਅੰਗੀਠੇ ਵਾਲੇ ਅਸਥਾਨ ਮੂਹਰੇ ਬੈਠ ਕੇ ਨਿਤਨੇਮ ਕਰਕੇ ਭੋਜਨ ਛਕਦੀ ਤੇ ਦੇਰ ਰਾਤ ਤੱਕ ਸਿਮਰਨ ਨਾਲ ਲਿਵ ਜੋੜਦੀ। ਉਹ ਇਨ੍ਹਾਂ ਦੋਵਾਂ ਅਸਥਾਨਾਂ ਤੇ ਬਹੁਤ ਹੀ ਸ਼ਰਧਾ ਨਾਲ ਝਾੜੂ ਫੇਰਦੀ ਤੇ ਦੀਪਕ ਵੀ ਜਗਾਉਂਦੀ। ਦਿਨ ਰਾਤ ਸਿਮਰਨ 'ਚ ਲੀਨ ਹੋਈ ਬੀਬੀ ਮੁਮਤਾਜ ਸੰਤ ਰੂਪ ਹੋ ਗਈ, ਉਹ ਬਹੁਤ ਹੀ ਘੱਟ

ਬੋਲਦੀ ਤੇ ਜੋ ਵੀ ਬਚਨ ਕਰਦੀ ਉਹ ਸੱਚ ਹੋ ਜਾਂਦੇ। ਦਸਵੇਂ ਪਾਤਸ਼ਾਹ ਜੀ ਦੇ ਚਰਨਾਂ ਨਾਲ ਉਸ ਦਾ ਅਥਾਹ ਪਿਆਰ ਸੀ, ਉਹ ਕਦੇ-ਕਦਾਈਂ ਆਪਣੇ ਆਪ ਹੀ ਮੂੰਹੋਂ ਬੋਲ ਉੱਠਦੀ:-

**(ੳ) ਭਾਣੇ ਕਾ ਖਾਬਿੰਦ ਗੁਰੂ ਗੋਬਿੰਦ ਸਿੰਘ ਜੀ**
**(ਅ) ਹਰਿ ਥਾਇ ਸਹਾਈ ਗੁਰੂ ਗੋਬਿੰਦ ਸਿੰਘ ਜੀ**
**(ੲ) ਹਰਤਾ ਕਰਤਾ ਆਪ ਗੁਰੂ ਗੋਬਿੰਦ ਸਿੰਘ ਜੀ**
**(ਸ) ਬਿਰਦ ਬਾਣੇ ਦੀ ਲਾਜ ਰਾਖੇ ਗੁਰੂ ਗੋਬਿੰਦ ਸਿੰਘ ਜੀ**
**(ਹ) ਵਾਹ ਵਾਹ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ**

ਸ਼ਰਧਾਵਾਨ ਲੋਕ ਬੀਬੀ ਜੀ ਦੇ ਦਰਸ਼ਨ ਕਰਨ ਲਈ ਉਸ ਦੀ ਉਡੀਕ ਕਰਦੇ ਰਹਿੰਦੇ। ਹਾੜ ਸੁਦੀ ਚੌਥ ੧੭੧੦ ਈ: ਨੂੰ ਗੁਰੂ ਹਰਿਰਾਇ ਜੀ ਦੀ ਪੁੱਤਰੀ ਬੀਬੀ ਰੂਪ ਕੌਰ ਆਪਣੇ ਇਕਲੌਤੇ ਪੁੱਤਰ ਅਮਰ ਸਿੰਘ ਅਤੇ ਕੀਰਤਪੁਰ ਸਾਹਿਬ ਦੀਆਂ ਸੰਗਤਾਂ ਸਮੇਤ ਬੀਬੀ ਮੁਮਤਾਜ ਨੂੰ ਮਿਲਣ ਲਈ ਕੋਟਲਾ ਨਿਹੰਗ 'ਚ ਆਈ। ਬੀਬੀ ਰੂਪ ਕੌਰ ਸੰਗਤਾਂ ਸਮੇਤ ਇੱਕ ਰਾਤ ਏਥੇ ਹੀ ਠਹਿਰੀ ਤੇ ਉਸ ਨੇ ਬੀਬੀ ਮੁਮਤਾਜ ਨੂੰ ਬੈਠਣ ਵਾਲੀ ਇੱਕ ਚੌਂਕੀ ਭੇਟ ਕੀਤੀ। ੧੯੪੭ ਈ: ਦੀ ਵੰਡ ਸਮੇਂ ਇਹ ਚੌਂਕੀ ਕਿਧਰੇ ਗੁੰਮ ਹੋ ਗਈ ਤੇ ਮੁੜ ਅੱਜ ਤੱਕ ਇਸ ਬਾਰੇ ਪਤਾ ਨਹੀਂ ਲੱਗ ਸਕਿਆ। ਗੁਰੂ ਹਰਿਰਾਇ ਜੀ ਦੀ ਧੀ ਅਤੇ ਗੁਰੂ ਦਸ਼ਮੇਸ਼ ਜੀ ਦੀ ਵਰੋਸਾਈ ਧੀ ਬੀਬੀ ਮੁਮਤਾਜ ਨੇ ਸਾਰੀ ਰਾਤ ਗੁਰੂ ਘਰ ਅਤੇ ਗੁਰੂ ਪਰਿਵਾਰ ਦੀਆਂ ਬਾਤਾਂ ਕਰਦਿਆਂ ਹੀ ਬਤੀਤ ਕੀਤੀ। ਅਗਲੀ ਸਵੇਰ ਨੂੰ ਬੀਬੀ ਮੁਮਤਾਜ ਨੇ ਸਾਰਿਆਂ ਨੂੰ ਬਹੁਤ ਹੀ ਪਿਆਰ ਨਾਲ ਵਿਦਾ ਕੀਤਾ ਤੇ ਬੀਬੀ ਰੂਪ ਕੌਰ ਸੰਗਤਾਂ ਸਮੇਤ ਕੀਰਤਪੁਰ ਸਾਹਿਬ ਜਾ ਪਹੁੰਚੇ। ਸੌ ਸਾਲ ਦੀ ਉਮਰ ਤੱਕ ਬੀਬੀ ਮੁਮਤਾਜ ਨੇ ਕੋਟਲਾ ਨਿਹੰਗ ਦੇ ਕਿਲ੍ਹੇ 'ਚ ਰਹਿ ਕੇ ਜੀਵਨ ਬਤੀਤ ਕੀਤਾ ਤੇ ਫਿਰ ਉਹ ਨੌਰੰਗਪੁਰ-ਝਾਂਡੀਆਂ (ਦੋ ਪਿੰਡ ਹਨ) ਦੇ ਕਿਲ੍ਹੇ 'ਚ ਚਲੀ ਗਈ। ਇਹ ਕਿਲ੍ਹਾ ਵੀ ਉਨ੍ਹਾਂ ਦੀ ਆਪਣੀ ਰਿਆਸਤ ਅਧੀਨ ਹੀ ਆਉਂਦਾ ਸੀ ਜਿਸਨੂੰ ਬੀਬੀ ਦੇ ਪਿਤਾ ਨਿਹੰਗ ਖਾਨ ਨੇ ਆਪਣੇ ਪਿਤਾ ਨੌਰੰਗ ਖਾਨ ਦੇ ਨਾਂ 'ਤੇ ਬਣਾਇਆ ਤੇ ਪਿੰਡ ਨੌਰੰਗਪੁਰ ਵੀ ਵਸਾਇਆ ਸੀ। ਦੋ ਸਿਪਾਹੀ ਵੀ ਬੀਬੀ ਦੇ ਨਾਲ ਹੀ ਗਏ ਜੋ ਦਿਨ-ਰਾਤ ਸੇਵਾ 'ਚ ਜੁਟੇ ਰਹੇ। ਬੀਬੀ ਨੇ

ਇਸ ਕਿਲ੍ਹੇ 'ਚ ੩੧ ਸਾਲ ਤੱਕ ਤਪ ਸਾਧਿਆ। ਉਹ ਇਨ੍ਹਾਂ ੩੧ ਸਾਲਾਂ ਵਿੱਚ ਹਰ ਵਾਰੀ ਸਾਲ 'ਚ ਇੱਕ ਵਾਰੀ ਪੋਹ ਮਹੀਨੇ ਚਾਨਣੇ ਪੱਖ ਦੀ ਚੌਦੇ ਨੂੰ ਰੱਥ 'ਤੇ ਬਹਿ ਕੇ ਕੋਟਲਾ ਨਿਹੰਗ ਆਉਂਦੀ ਤੇ ਕਿਲ੍ਹੇ ਅੰਦਰ ਬਣੇ ਦੋਵਾਂ ਅਸਥਾਨਾਂ (ਦਸ਼ਮੇਸ਼ ਜੀ ਤੇ ਬਚਿੱਤਰ ਸਿੰਘ ਜੀ) 'ਤੇ ਬਹੁਤ ਹੀ ਸ਼ਰਧਾ ਨਾਲ ਮੱਥਾ ਟੇਕਦੀ।

ਉਸ ਦੇ ਏਥੇ ਆਉਣ 'ਤੇ ਹੋਰ ਵੀ ਬਹੁਤ ਸਾਰੀਆਂ ਸੰਗਤਾਂ ਆਣ ਜੁੜਦੀਆਂ ਤੇ ਬਹੁਤ ਹੀ ਰੌਣਕ ਬਣੀ ਰਹਿੰਦੀ। ਕੜਾਹ ਪ੍ਰਸ਼ਾਦ ਅਤੇ ਗੁਰੂ ਕੇ ਲੰਗਰ ਦੇ ਵਰਤਾਰੇ ਅਟੁੱਟ ਵਰਤਦੇ। ਬੀਬੀ ਕੁੱਝ ਦਿਨ ਏਥੇ ਰਹਿ ਕੇ ਵਾਪਸ ਨੌਰੰਗਪੁਰ ਦੇ ਕਿਲ੍ਹੇ ਨੂੰ ਮੁੜ ਜਾਂਦੀ। ਬੀਬੀ ਮੁਮਤਾਜ ਨੇ ਸਾਰੀ ਉਮਰ ਸਿਦਕ ਦੀ ਮੂਰਤ ਬਣ ਗੁਰੂ ਚਰਨਾਂ ਦੀ ਪ੍ਰੀਤ 'ਚ ਗੁਜ਼ਾਰ ਦਿੱਤੀ। ਇੱਕ ਸੌ ਇਕੱਤੀ ਸਾਲ ਦੀ ਲੰਮੇਰੀ ਉਮਰ ਭੋਗ ਕੇ ਜੇਠ ਮਹੀਨੇ ਅੰਮ੍ਰਿਤ ਵੇਲੇ ਨੌਰੰਗਪੁਰ ਦੇ ਕਿਲ੍ਹੇ ਅੰਦਰ ਇਹ ਰੰਗੀ ਹੋਈ ਰੂਹ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ 'ਚ ਸਦਾ ਲਈ ਲੀਨ ਹੋ ਗਈ। ਆਲਮ ਖਾਨ ਦੀ ਇਕਲੌਤੀ ਛੋਟੀ ਭੈਣ ਬੀਬੀ ਮੁਮਤਾਜ ਦਾ ਜਨਮ ਮਾਤਾ ਜ਼ੈਨਾ ਦੀ ਕੁੱਖੋਂ ੧੬੮੯ ਈ: ਨੂੰ ਨਿਹੰਗ ਖਾਨ ਦੇ ਗ੍ਰਹਿ ਹੋਇਆ ਤੇ ਉਸ ਨੇ ਮਈ ੧੮੨੦ ਈ: ਨੂੰ ਚਲਾਣਾ ਕੀਤਾ। ਉਹ ਇੱਕ ਐਸੀ ਮਹਾਨ ਸ਼ਖਸ਼ੀਅਤ ਹੈ ਜਿਸਨੂੰ ਗੁਰੂ ਦਸ਼ਮੇਸ਼ ਜੀ ਤੋਂ ਲੈ ਕੇ ਸਿੱਖ ਰਾਜ ਤੱਕ ਦੇ ਲੰਮੇਰੇ ਸਫਰ ਨੂੰ ਅੱਖੀਂ ਦੇਖਣ ਦਾ ਸੁਭਾਗ ਪ੍ਰਾਪਤ ਹੋਇਆ। ਜਿਸ ਨੌਰੰਗਪੁਰ ਦੇ ਕਿਲ੍ਹੇ 'ਚ ਉਸ ਨੇ ਚਲਾਣਾ ਕੀਤਾ ਉਹ ਕਿਲ੍ਹੇ ਵਾਲਾ ਸਥਾਨ ਹੁਣ ਪਿੰਡ ਬੜੀ ਦੇ ਰਕਬੇ 'ਚ ਆਉਂਦਾ ਹੈ। ਇੱਥੇ ਗੁਰਦੁਆਰਾ ਬੀਬੀ ਮੁਮਤਾਜ ਜੀ ਬੜੀ ਸਾਹਿਬ ਬਹੁਤ ਹੀ ਆਲੀਸ਼ਾਨ ਉਸਰਿਆ ਹੋਇਆ ਹੈ। ਇਸ ਅਸਥਾਨ ਦੀ ਆਰੰਭਤਾ ਸੰਤ ਕਰਤਾਰ ਸਿੰਘ ਭੈਰੋਮਾਜਰਾ ਵਾਲਿਆਂ ਨੇ ਕੀਤੀ ਸੀ। ਬੀਬੀ ਹਿੰਮਤ ਕੌਰ ਵੀ ਏਥੇ ਸੇਵਾ ਕਰਵਾਉਂਦੇ ਰਹੇ ਨੇ ਜੋ ਕਿ ਚਲਾਣਾ ਕਰ ਗਏ ਹਨ। ਮੌਜੂਦਾ ਸਮੇਂ 'ਚ ਨਿਹੰਗ ਸਿੰਘ ਏਥੋਂ ਦਾ ਪ੍ਰਬੰਧ ਚਲਾਉਂਦੇ ਹਨ। ਅਸਥਾਨ ਬਣਨ ਤੋਂ ਪਹਿਲਾਂ ਲੋਕ ਇਸ ਨੂੰ ਫੁੱਫੀ ਕੋਟਲਾ ਨਿਹੰਗ ਦਾ ਸਥਾਨ ਕਿਹਾ ਕਰਦੇ ਜਾਂ ਕਿਲ੍ਹੇ ਵਾਲੀ ਟਿੱਬੀ ਕਰਕੇ ਜਾਣਦੇ ਸੀ। ਕਿਲ੍ਹੇ ਦੀਆਂ ਨਿਸ਼ਾਨੀਆਂ ਨਾ-ਮਾਤਰ ਹੀ ਦਿਸਦੀਆਂ ਨੇ, ਇੱਕ ਪੁਰਾਤਨ ਖੂਹ ਹੈ ਤੇ ਇਹ ਅਸਥਾਨ ਪਹਾੜੀਆਂ ਦੇ ਵਿੱਚ ਸੁਭਾਏਮਾਨ ਹੈ।

**ਪਹੁੰਚ ਮਾਰਗ:-** ਰੋਪੜ-ਕੁਰਾਲੀ ਰੋਡ, ਰੋਪੜ ਤੋਂ ੪ ਕਿ:ਮੀ: ਦੀ ਦੂਰੀ 'ਤੇ ਪਿੰਡ ਰੰਗੀਲਪੁਰ ਤੇ ਏਥੋਂ ਪੁਰਖਾਲੀ, ਨੌਰੰਗਪੁਰ ਤੇ ਪਿੰਡ ਬੜੀ ਸਾਹਿਬ।

**ਪਤਾ –** ਗੁਰਦੁਆਰਾ ਬੀਬੀ ਮੁਮਤਾਜ ਜੀ, ਪਿੰਡ ਬੜੀ, ਡਾਕਘਰ ਮੀਆਂਪੁਰ, ਤਹਿਸੀਲ-ਜਿਲ੍ਹਾ ਰੂਪਨਗਰ।

## ਸੂਚਨਾ

ਗੁਰੂ ਦਸ਼ਮੇਸ਼ ਜੀ ਅਤੇ ਭਾਈ ਬਚਿੱਤਰ ਸਿੰਘ ਜੀ ਦਾ ਅਸਥਾਨ ਪਿੰਡ ਕੋਟਲਾ ਨਿਹੰਗ 'ਚ ਬਣਿਆ ਹੋਇਆ ਹੈ। ਗੁ: ਭੱਠਾ ਸਾਹਿਬ ਦੇ ਮੂਹਰੇ ਦੀ ਰੇਲਵੇ ਲਾਈਨ ਲੰਘ ਕੇ ਏਥੇ ਪੁੱਜ ਜਾਈਦਾ ਤੇ ਭਾਈ ਬਚਿੱਤਰ ਸਿੰਘ ਦੀ ਗੈਂਡੇ ਦੀ ਖੱਲ ਦੀ ਢਾਲ ਵੀ ਏਥੇ ਮੌਜੂਦ ਹੈ। ਇੱਕ ਗੱਲ ਹੋਰ ਯਾਦ ਰੱਖਣ ਵਾਲੀ ਹੈ ਕਿ ਏਸੇ ਭਾਈ ਬਚਿੱਤਰ ਸਿੰਘ ਜੀ ਨੇ ਕਿਲ੍ਹਾ ਲੋਹਗੜ੍ਹ ਵਿਖੇ ਹਾਥੀ ਨਾਲ ਮੁਕਾਬਲਾ ਕਰ ਜਿੱਤ ਪ੍ਰਾਪਤ ਕੀਤੀ ਸੀ। ਬਾਜਾਂ ਵਾਲੇ ਪ੍ਰੀਤਮ ਨੇ ਇਸਨੂੰ ਗਲ ਨਾਲ ਲਾ ਕੇ ਥਾਪੜਾ ਦਿੱਤਾ ਸੀ। ਰੋਪੜ ਦਾ ਸਿੱਖ ਰਾਜਾ ਭੂਪ ਸਿੰਘ ਹਰ ਮਹੀਨੇ ਚਾਨਣੇ ਪੱਖ ਦੀ ਚੌਦੇ ਨੂੰ ਆਪਣੇ ਅਹਿਲਕਾਰਾਂ ਸਮੇਤ ਗੁਰੂ ਦਸ਼ਮੇਸ਼ ਜੀ ਅਤੇ ਭਾਈ ਬਚਿੱਤਰ ਸਿੰਘ ਜੀ ਦੇ ਅਸਥਾਨ ਦੇ ਦਰਸ਼ਨ ਕਰਨ ਆਉਂਦਾ ਹੁੰਦਾ ਸੀ। ਉਦੋਂ ਭੱਠਾ ਸਾਹਿਬ ਵਾਲਾ ਅਸਥਾਨ ਅਜੇ ਪ੍ਰਗਟ ਨਹੀਂ ਸੀ ਹੋਇਆ ਜੋ ਬਾਬਾ ਜਿਊਣ ਸਿੰਘ ਜੀ ਨੇ ੧੯੦੭ ਈ: ਨੂੰ ਪ੍ਰਗਟ ਕੀਤਾ ਸੀ। ਪੁੰਨਿਆਂ ਤੇ ਮੱਸਿਆਂ ਤੋਂ ਚੌਦਵੇਂ ਦਿਨ ਨੂੰ ਚਉਦਸਿ ਜਾਂ ਚੌਦੇ ਕਿਹਾ ਜਾਂਦਾ ਹੈ।



# ਸਵਾ ਲਾਖ ਸੇ ਏਕ ਲੜਾਊਂ

੭ ਪੋਹ, ੧੭੬੧ ਬਿ: (੨੧ ਦਸੰਬਰ, ੧੭੦੪ ਈ:) ਦੀ ਸ਼ਾਮ ਨੂੰ ਮੇਰਾ ਬਾਜਾਂ ਵਾਲਾ ਪ੍ਰੀਤਮ ਇੱਕ ਬਾਗ ਵਿੱਚ ਲੇਟਿਆ ਹੋਇਆ ਸੀ। ਚਿਹਰੇ 'ਤੇ ਨੂਰ ਟਪਕਦਾ ਹੈ, ਸੀਸ 'ਤੇ ਕਲਗੀ, ਚੋਲਾ ਗਿੱਲਾ ਤੇ ਖ਼ੂਨ ਨਾਲ ਲੱਥ-ਪੱਥ ਲਾਲ ਰੰਗ ਧਾਰ ਚੁੱਕਾ ਹੈ। ਪਾਤਸ਼ਾਹ ਜੀ ਇਵੇਂ ਢੋਹ ਲਾ ਕੇ ਲੇਟੇ ਹੋਏ ਨੇ ਜਿਵੇਂ ਕੁੱਝ ਵਾਪਰਿਆ ਹੀ ਨਾ ਹੋਵੇ। ਐਨਾ ਕੁੱਝ ਹੋਣ ਤੇ ਵੀ ਸਤਿਗੁਰੂ ਜੀ ਪੂਰੀ ਅਡੋਲਤਾ ਵਿੱਚ ਦਿਸ ਰਹੇ ਹਨ। ਪਾਤਸ਼ਾਹ ਜੀ ਨੂੰ ਪਤਾ ਹੈ ਕਿ ਇਸ ਪਿੰਡ ਵਿੱਚ ਇੱਕ ਕੱਚੀ ਗੜ੍ਹੀ ਹੈ, ਸਤਿਗੁਰੂ ਜੀ ਪਹਿਲਾਂ ਵੀ ਕੁਰੂਕਸ਼ੇਤਰ ਤੋਂ ਵਾਪਸ ਆਉਂਦੇ ਹੋਏ ਇਸ ਨਗਰ ਚਮਕੌਰ ਵਿੱਚ ਆ ਚੁੱਕੇ ਸਨ। ਸਤਿਗੁਰੂ ਜੀ ਨੇ ਆਪਣੇ ਸਿੰਘ ਭੇਜੇ ਕਿ ਗੜ੍ਹੀ ਦੇ ਮਾਲਕ ਨੂੰ ਲੈ ਆਵੋ। ਇਸ ਕੱਚੀ ਹਵੇਲੀ ਦਾ ਮਾਲਕ ਚੌਧਰੀ ਬੁੱਧੀ ਚੰਦ ਗੁਰੂ ਜੀ ਦਾ ਆਉਣਾ ਸੁਣ ਆਪ ਹੀ ਹਾਜ਼ਰ ਹੋਇਆ **ਗੁਰੂ ਕੀਆਂ ਸਾਖੀਆਂ** ਵਿੱਚ ਇਵੇਂ ਲਿਖਿਆ ਹੈ :-

**ਬਿਨੈ ਕੀ, ਮਹਾਰਾਜ! ਆਂਪ ਸਮੇਤ ਸਾਥੀ ਸਿੱਖਾਂ ਕੇ ਮੇਰੇ ਗ੍ਰਿਹਿ ਪਧਾਰੀਏ। ਗੁਰੂ ਜੀ ਨੇ ਇਸ ਕੇ ਗੈਲ, ਇਸ ਕੀ ਹਵੇਲੀ ਮੇਂ ਜਾਇ ਪ੍ਰਵੇਸ਼ ਕੀਆ। ਭਾਈ ਬੁੱਧੀ ਚੰਦ ਨੇ ਤਨ ਮਨ ਸੇ ਗੁਰੂ ਜੀ ਕੀ ਸੇਵਾ ਕੀ ਜ਼ਖਮੀਂ ਸਿੱਖਾਂ ਕਾ ਦਾਰੂ ਦਰਮਲ ਕੀਆ।**

**ਬਾਗ ਦੇਖ ਤਹਾਂ ਨਿਕਟ ਗਾਂਵ ਚਮਕੌਰ।**
**ਖਬਰ ਸੁਨੀ ਜਿਮੀਦਾਰ ਨੇ ਮੱਧ ਵਸੇ ਚਮਕੌਰ।**
**ਸੁਨਤ ਬਚਨ ਤਤਕਾਲ ਹੀ ਵਹੁ ਆਯੋ ਉਠਿ ਦਉਰ।**
**ਹਾਥਿ ਜੋਰਿ ਐਸੇ ਕਹਿਓ ਬਿਨਤੀ ਸੁਨੋ ਕਰਤਾਰ।**
**ਬਸੋ ਮਧਿ ਚਮਕੌਰ ਕੈ ਆਪਨੀ ਕ੍ਰਿਪਾ ਧਾਰ।**
**ਤਬ ਸੁਆਰ ਸਾਹਿਬ ਭਏ ਛਾਡਿ ਬਾਗ ਕੀ ਠਉਰ।**
**ਸਿੰਘ ਸਾਥ ਸਬਹੀ ਲੀਏ ਆਇ ਬਸੇ ਚਮਕਉਰ।**

ਸ੍ਰੀ ਗੁਰ ਸੋਭਾ - ਕਵੀ ਸੈਨਾਪਤਿ - ਪੰਨਾ ੧੨੩ (ਸੰਪਾਦਕ ਗੰਡਾ ਸਿੰਘ)

ਸਤਿਗੁਰੂ ਜੀ ਨੇ ਸਿੰਘਾਂ ਸਮੇਤ ਇਸ ਦੀ ਕੱਚੀ ਹਵੇਲੀ ਵਿੱਚ ਪ੍ਰਵੇਸ਼

ਕੀਤਾ। ਇਸ ਨੂੰ ਚੰਗੀ ਤਰ੍ਹਾਂ ਦੇਖ-ਪਰਖ ਪਾਤਸ਼ਾਹ ਜੀ ਨੇ ਇਸ ਦੀ ਕਰੜੀ ਪਹਿਰੇਦਾਰੀ ਕਰ ਸਿੰਘਾਂ ਨੂੰ ਤਿਆਰ-ਪੁਰ ਤਿਆਰ ਰਹਿਣ ਲਈ ਕਿਹਾ। ਪੰਥ ਦੇ ਵਾਲੀ ਨੇ ਏਥੇ ਕੀ ਖੇਡ ਵਰਤਾਉਣੀ ਹੈ, ਇਸ ਦਾ ਕਿਸੇ ਨੂੰ ਕੋਈ ਕਿਆਸ ਨਹੀਂ ਹੈ। ਸਤਿਗੁਰੂ ਜੀ ਦੇ ਏਥੇ ਆਉਣ 'ਤੇ ਕਿਸੇ ਨੇ ਸ਼ਾਹੀ ਫ਼ੌਜ ਨੂੰ ਜਾ ਦੱਸਿਆ।

**ਤਬ ਦੂਤਨ ਕੀਨੇ ਲਿਖੇ ਤੁਮ ਚਲ ਆਯੋ ਦਉਰ।**
**ਸਿੰਘ ਰਹੈਂ ਹੈਂ ਆਨਿ ਕੈ ਨਿਕਟ ਗਾਂਵ ਚਮਕਾਉਰ।**

ਸ੍ਰੀ ਗੁਰ ਸੋਭਾ - ਕਵੀ ਸੈਨਾਪਤਿ - ਪੰਨਾ ੧੨੩ (ਸੰਪਾਦਕ ਗੰਡਾ ਸਿੰਘ)

ਖਬਰ ਮਿਲਦਿਆਂ ਹੀ ਦੁਸ਼ਮਣ ਦੀਆਂ ਫ਼ੌਜਾਂ ਚਮਕੌਰ ਦੇ ਚਾਰ-ਚੁਫੇਰੇ ਇੱਕਠੀਆਂ ਹੋ ਗਈਆਂ। ਸ਼ਾਹੀ ਫ਼ੌਜ ਨੇ ਚਮਕੌਰ ਦੇ ਵਸਨੀਕਾਂ ਤੋਂ ਜਬਰੀ ਰਸਦ ਖੋਹ ਸਭ ਨੂੰ ਪਿੰਡੋਂ ਬਾਹਰ ਕੱਢ ਦਿੱਤਾ। ਕਈ ਰਾਤੋ-ਰਾਤ ਆਪਣੇ ਸਾਕ-ਸੰਬੰਧੀਆਂ ਦੇ ਘਰ ਜਾ ਲੁਕੇ। ਗੜ੍ਹੀ ਦੇ ਦੁਆਲੇ ਤੰਬੂ ਹੀ ਤੰਬੂ ਨਜ਼ਰ ਆਉਣ ਲੱਗੇ। ਪਹਾੜੀ ਰਾਜਿਆਂ ਤੇ ਮੁਗਲ ਜਰਨੈਲਾਂ ਸਲਾਹ ਕੀਤੀ ਕਿ ਹੁਣ ਗੜ੍ਹੀ 'ਤੇ ਹਮਲਾ ਕਰਨਾ ਠੀਕ ਨਹੀਂ ਰਹੇਗਾ, ਪਤਾ ਨਹੀਂ ਅੰਦਰ ਕਿੰਨੇ ਸਿੰਘ ਹੋਣ। ਸਵੇਰ ਹੁੰਦਿਆਂ ਹੀ ਹਮਲਾ ਕਰਾਂਗੇ, ਗੁਰੂ ਨੂੰ ਜਿਉਂਦਾ ਫੜ ਲਵਾਂਗੇ। ਸ਼ਾਹੀ ਸੈਨਾ ਰੱਜ-ਪੁੱਜ ਕੇ ਤਕੜੀ ਕਰੜਾਈ ਕਰ ਪੂਰੀ ਨਿਗਰਾਨੀ ਰੱਖ ਰਹੀ ਸੀ, ਪੱਤਾ ਵੀ ਹਿਲਦਾ ਤਾਂ ਇਹਨਾਂ ਦੀ ਜਾਨ ਨੂੰ ਬਣ ਜਾਂਦੀ। ਗੜ੍ਹੀ ਦੇ ਅੰਦਰ ਠੰਡ-ਭੁੱਖ ਦੇ ਝੰਬੇ ਨਿਰਬਲ ਸਰੀਰ, ਜਿਹਨਾਂ ਦੇ ਬਸਤਰ ਗਿੱਲੇ ਹੋਏ, ਖਾਣ-ਪਕਾਉਣ ਦਾ ਕੋਈ ਸਮਾਂ ਨਾ ਮਿਲਿਆ, ਅਨੰਦਪੁਰ ਨੂੰ ਛੱਡਣ ਲੱਗਿਆਂ ਜੋ ਛਕ ਲਿਆ ਹੋਵੇਗਾ ਉਸ ਨਾਲ ਹੀ ਸਰੀਰ ਨੂੰ ਗੁਰੂ ਆਸਰੇ ਤੋਰੀ ਜਾਂਦੇ ਨੇ। ਇਨ੍ਹਾਂ ਸਿੰਘਾਂ ਨੇ ਅੰਤਿਮ ਸਵਾਸਾਂ ਤੱਕ ਲੜਨ-ਮਰਨ ਦਾ ਫੈਸਲਾ ਲੈ ਲਿਆ। ਸਤਿਗੁਰੂ ਪਾਤਸ਼ਾਹ ਸਿਰੜ ਦੀਆਂ ਬਾਤਾਂ ਪਾ ਸਿੰਘਾਂ ਨੂੰ ਚੜ੍ਹਦੀਆਂ ਕਲਾਂ ਦੇ ਹੁਲਾਰੇ ਦਿੰਦੇ ਰਹੇ। ਅੱਜ ਦੋ ਪੁੱਤ ਨਾਲ ਨੇ, ਦੋ ਨਿੱਕੇ ਕਿੱਥੇ ਨੇ ਜਿਨ੍ਹਾਂ ਦੀ ਉਮਰ ਲਾਡ-ਪਿਆਰ ਦੀਆਂ ਬਾਤਾਂ ਸੁਣਨ ਦੀ ਸੀ। ਬਿਰਧ ਮਾਂ ਕਿੱਥੇ ਹੈ ਜਿਸਨੂੰ ਬੁਢਾਪੇ ਵਿੱਚ ਆਸਰੇ ਦੀ ਲੋੜ ਏ, ਦੋਵੇਂ ਮਹਿਲ ਕਿੱਥੇ ਹੋਣਗੇ ਜੋ ਸਦਾ ਕਲਗੀਆਂ ਵਾਲੇ ਦੀ ਸੇਵਾ ਵਿੱਚ ਹਾਜ਼ਰ ਰਹਿੰਦੇ ਸਨ। ਧੰਨ ਹੈ ਕਲਗੀਧਰ ਪਾਤਸ਼ਾਹ ਜੀ ਜੋ ਆਪਣੇ ਸਾਰੇ ਸੁੱਖ ਛੱਡ, ਦੱਬੇ-ਕੁਚਲੇ ਲੋਕਾਂ ਲਈ ਜ਼ੁਲਮ ਦੇ ਖਿਲਾਫ ਲੜ ਰਹੇ ਨੇ। ਕੱਚੀ ਗੜ੍ਹੀ ਦੀ

ਛੱਤ ਥੱਲੇ ਬਾਜਾਂ ਵਾਲਿਆ ਇਹ ਪੋਹ ਦੀ ਠਰੀ ਰਾਤ ਤੂੰ ਆਪ, ਤੇਰੇ ਪੁੱਤਰਾਂ ਨੇ ਤੇ ਤੇਰੇ ਜਾਨ ਤੋਂ ਪਿਆਰੇ ਗਰੀਬੜੇ ਸਿੰਘਾਂ ਨੇ ਕਿਵੇਂ ਗੁਜਾਰੀ? ਇਹ ਬਿਕਰਾਲ ਰਾਤ ਮੇਰੇ ਬਾਜਾਂ ਵਾਲੇ ਪ੍ਰੀਤਮ 'ਤੇ ੭ ਪੋਹ, ੧੭੬੧ ਬਿ: (੨੧ ਦਸੰਬਰ, ੧੭੦੪ ਈ:) ਨੂੰ ਵੈਰਨ ਬਣ ਕੇ ਆਈ।

ਦਿਨ ਚੜ੍ਹਦਿਆਂ ਹੀ ਸ਼ਾਹੀ ਫ਼ੌਜ ਦੇ ਜਰਨੈਲਾਂ ਨੇ ਗੁਰੂ ਜੀ ਨੂੰ ਹਥਿਆਰ ਸੁੱਟ ਆਪਣੇ ਆਪ ਨੂੰ ਸਾਥੀਆਂ ਸਮੇਤ ਸ਼ਾਹੀ ਫ਼ੌਜ ਦੇ ਹਵਾਲੇ ਕਰਨ ਦੇ ਲਈ ਢੰਡੋਰਾ ਪਿਟਵਾਇਆ ਤੇ ਕਿਹਾ ਕਿ ਗੁਰੂ ਆਪਣੇ ਆਪ ਨੂੰ ਫ਼ੌਜ ਦੇ ਹਵਾਲੇ ਕਰ ਦੇਣ ਤਾਂ ਉਹਨਾਂ ਦੀ ਜਾਨ ਬਖਸ਼ੀ ਜਾਵੇਗੀ। ਇਸ ਦਾ ਉੱਤਰ ਗੜ੍ਹੀ ਅੰਦਰੋਂ ਤੀਰਾਂ ਅਤੇ ਗੋਲੀਆਂ ਦੀ ਬੁਛਾੜ ਨਾਲ ਆਇਆ। ਵੈਰੀ ਦਲ ਪਿੱਛੇ ਨੂੰ ਭੱਜ ਤੁਰਿਆ ਤੇ ਦੂਰੋਂ ਹੀ ਗੋਲੀਆਂ ਚਲਾਉਂਦਾ ਰਿਹਾ। ਸਤਿਗੁਰੂ ਜੀ ਨੇ ਕਿਸੇ ਨੂੰ ਗੜ੍ਹੀ ਦੇ ਨੇੜੇ ਨਾ ਆਉਣ ਦਿੱਤਾ। ਦੁਸ਼ਮਣ ਬੁਰੀ ਤਰ੍ਹਾਂ ਘਬਰਾ ਗਿਆ, ਇਹ ਤਾਂ ਉਸ ਦੀ ਆਸ ਤੋਂ ਬਿਲਕੁਲ ਉਲਟ ਸੀ। ਉਹ ਤਾਂ ਘੜੀ-ਪਲਾਂ 'ਚ ਗੁਰੂ ਜੀ ਨੂੰ ਜਿਉਂਦੇ ਫੜ ਬਾਦਸ਼ਾਹ ਦੇ ਪੇਸ਼ ਕਰਨ ਦੀਆਂ ਦਲੀਲਾਂ ਘੜੀ ਬੈਠਾ ਸੀ। ਕੋਈ ਵਾਹ-ਪੇਸ਼ ਨਾ ਚਲਦੀ ਵੇਖ ਮੁਗਲ ਜਰਨੈਲ ਨਾਹਰ ਖ਼ਾਨ ਚੋਰੀ-ਛਿਪੇ ਗੜ੍ਹੀ ਦੀ ਦੀਵਾਰ ਨਾਲ ਪਾਉੜੀ ਲਾ ਉੱਪਰ ਜਾ ਚੜ੍ਹਿਆ। ਉੱਪਰੋਂ ਕਲਗੀਧਰ ਜੀ ਦੀ ਨਜ਼ਰ ਪੈ ਗਈ। ਇਸਦੀ ਧੌਣ ਵਿੱਚਦੀ ਤੀਰ ਆਰ-ਪਾਰ ਹੋ ਗਿਆ। ਇਹ ਭੁਆਂਟਣੀਆਂ ਖਾਂਦਾ ਥੱਲੇ ਆਣ ਡਿੱਗਾ ਤੇ ਸਦਾ ਲਈ ਚਿੱਤ ਹੋ ਗਿਆ। ਦੂਸਰੇ ਜਰਨੈਲ ਗਨੀ ਖਾਂ ਨੇ ਹਿੰਮਤ ਕਰ ਪੌੜੀ ਦੇ ਡੰਡੇ ਨੂੰ ਜਾ ਹੱਥ ਪਾਇਆ, ਹੌਲੀ-ਹੌਲੀ ਉੱਪਰ ਚੜ੍ਹਨ ਲੱਗਾ। ਜਦ ਇਹਨੇ ਅਖੀਰਲੇ ਡੰਡੇ ਨੂੰ ਹੱਥ ਪਾ ਸਿਰ ਗੜ੍ਹੀ ਦੀ ਕੰਧ ਤੋਂ ਉੱਚਾ ਕੀਤਾ ਤਾਂ ਜਰਨੈਲਾਂ ਦੇ ਜਰਨੈਲ ਦਸਮ ਪਿਤਾ ਜੀ ਨੇ ਇਹਦੇ ਸਿਰ 'ਤੇ ਗੁਰਜ ਮਾਰ ਇਸ ਦੀ ਮਿੱਝ ਕੱਢ ਦਿੱਤੀ। ਇਹਨਾਂ ਦੋਹਾਂ ਨੂੰ ਇਸ ਤਰ੍ਹਾਂ ਮਰਦਿਆਂ ਦੇਖ ਕਿਸੇ ਦਾ ਹੌਂਸਲਾ ਨਾ ਪਿਆ ਗੜ੍ਹੀ ਦੇ ਨੇੜੇ ਜਾਣ ਦਾ। ਖ਼ੁਆਜਾ ਮਹਿਮੂਦ ਅਲੀ ਆਪਣੇ ਸਾਥੀਆਂ ਸਮੇਤ ਕੰਧ ਓਹਲੇ ਲੁਕ ਕੇ ਦੌੜ ਗਿਆ। ਪਾਤਸ਼ਾਹ ਜੀ ਜ਼ਫਰਨਾਮੇ ਵਿੱਚ ਇਸਨੂੰ ਡਰਪੋਕ ਲਿਖਕੇ ਕਹਿੰਦੇ ਹਨ ਕਿ ਜੇ ਮੈਂ ਇਸਦਾ ਮੂੰਹ ਵੇਖ ਲੈਂਦਾ ਤਾਂ ਇਸਨੂੰ ਵੀ ਇੱਕ ਤੀਰ ਬਖਸ਼ ਦਿੰਦਾ। ਗੁਰੂ ਪਾਤਸ਼ਾਹ ਇਹ ਵੀ ਲਿਖਦੇ ਹਨ ਕਿ ਕਈ ਸ਼ੇਖੀ-ਖੋਰ ਗੱਪੀ ਪਠਾਣ ਰਣਭੂਮੀ ਵਿੱਚੋਂ ਬਾਹਰ ਨੂੰ ਉੱਠ ਨੱਠੇ। ਪੂਰੀ ਤਰ੍ਹਾਂ ਕੁਰਲਾਹਟ ਮਚੀ ਹੋਈ ਸੀ। ਮਖੀਲ ਦੀਆਂ ਮੱਖੀਆਂ ਵਾਂਗ ਵੈਰੀ ਕਾਲੇ ਕੱਪੜਿਆਂ ਵਿੱਚ ਘੁੰਮ ਰਿਹਾ ਸੀ। ਸਤਿਗੁਰੂ ਜੀ ਜ਼ਫਰਨਾਮੇ ਵਿੱਚ ਵੈਰੀ

ਦੀ ਗਿਣਤੀ ਦਸ ਲੱਖ ਤੇ ਸਿੰਘਾਂ ਦੀ ਗਿਣਤੀ ਚਾਲ੍ਹੀ ਦੱਸਦੇ ਹਨ। ਕਿਹੋ ਜਿਹਾ ਅਨੋਖਾ ਯੁੱਧ ਹੋ ਰਿਹਾ ਸੀ, ਇੱਕ ਪਾਸੇ ਦਸ ਲੱਖ ਦੂਜੇ ਪਾਸੇ ਕਈ ਦਿਨਾਂ ਦੇ ਭੁੱਖੇ ਚਾਲ੍ਹੀ। ਅੱਜ ਤੱਕ ਦੁਨੀਆਂ ਦੇ ਇਤਿਹਾਸ ਵਿੱਚ ਇਸ ਤਰ੍ਹਾਂ ਨਹੀਂ ਹੋਇਆ। ਏਸੇ ਤਰ੍ਹਾਂ ਜੰਗ ਹੁੰਦੀ ਨੂੰ ਦਿਨ ਢਲ ਗਿਆ। ਦੁਸ਼ਮਣ ਨੇ ਵੱਡਾ ਤੇ ਸਾਂਝਾ ਹਮਲਾ ਕਰ ਗੜ੍ਹੀ ਦਾ ਦਰਵਾਜ਼ਾ ਭੰਨਣ ਲਈ ਹੱਲਾ ਬੋਲਿਆ। ਅੰਦਰੋਂ ਗੋਲੀ-ਸਿੱਕਾ ਮੁੱਕ ਚੁੱਕਾ ਸੀ। ਵੈਰੀ ਦਰਵਾਜ਼ਾ ਭੰਨ ਅੰਦਰ ਨਾ ਆ ਵੜੇ, ਸਿੰਘਾਂ ਨੇ ਕਲਗੀਧਰ ਜੀ ਤੋਂ ਆਗਿਆ ਲੈ ਬਾਹਰ ਮੈਦਾਨ ਵਿੱਚ ਜਾ ਵੈਰੀ ਦੇ ਬੁਰੀ ਤਰ੍ਹਾਂ ਆਹੂ ਲਾਹੇ। ਜਥਿਆਂ ਦੇ ਰੂਪ ਵਿੱਚ ਪਾਤਸ਼ਾਹ ਜੀ ਸਿੰਘਾਂ ਨੂੰ ਗੜ੍ਹੀ ਅੰਦਰੋਂ ਭੇਜਦੇ, ਸਿੰਘ **ਸਵਾ ਲਾਖ ਸੇ ਏਕ ਲੜਾਊਂ** ਵਾਲੇ ਕਲਗੀਧਰ ਜੀ ਦੇ ਬੋਲ ਸੱਚ ਕਰ ਸ਼ਹੀਦੀ ਪ੍ਰਾਪਤ ਕਰ ਜਾਂਦੇ। ਮੈਦਾਨ ਵਿੱਚ ਹਾਹਾਕਾਰ ਮਚੀ ਹੋਈ ਸੀ। ਧੂੜ ਨਾਲ ਅਸਮਾਨ ਵੀ ਨਜ਼ਰ ਨਹੀਂ ਸੀ ਆਉਂਦਾ। ਅੱਧੇ ਤੋਂ ਵੱਧ ਸਿੰਘ ਸ਼ਹੀਦੀ ਪਾ ਗਏ। ਸਿੰਘਾਂ ਨੂੰ ਸ਼ਹੀਦ ਹੁੰਦਾ ਦੇਖ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਨੇ ਕਿਹਾ ਕਿ ਪਿਤਾ ਜੀ ਮੈਨੂੰ ਵੀ ਮੈਦਾਨੇ ਜੰਗ ਵਿੱਚ ਭੇਜੋ। ਗੜ੍ਹੀ ਵਿਚਲੇ ਸਿੰਘਾਂ ਨੇ ਵਾਰ-ਵਾਰ ਕਲਗੀਧਰ ਜੀ ਨੂੰ ਕਿਹਾ ਕਿ ਪਾਤਸ਼ਾਹ, ਤੁਸੀਂ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਗੜ੍ਹੀ 'ਚੋਂ ਨਿਕਲ ਜਾਵੋ। ਪੰਥ ਦੇ ਵਾਲੀ ਨੇ ਕਿਹਾ ਕਿ ਤੁਸੀਂ ਸਾਰੇ ਮੇਰੇ ਸਾਹਿਬਜ਼ਾਦੇ ਹੋ, ਖਾਲਸਾ ਜੀ ਤੁਸੀਂ ਮੇਰੇ, ਮੈਂ ਤੁਹਾਡਾ ਹਾਂ। ਸਿੰਘਾਂ ਦੇ ਰੋਕਣ 'ਤੇ ਵੀ ਪਿਤਾ ਨੇ ਪੁੱਤ ਨੂੰ ਆਗਿਆ ਦੇ ਦਿੱਤੀ, ਇਹ ਜਾਣਦੇ ਹੋਏ ਵੀ ਕਿ ਇਸਦਾ ਨਤੀਜਾ ਮੌਤ ਤੋਂ ਸਿਵਾਏ ਕੁੱਝ ਹੋਰ ਨਹੀਂ ਹੋਣਾ। ਆਪਣੇ ਹੱਥੀਂ ਸ਼ਸਤਰ ਸਜਾ ਪਿਤਾ ਕਲਗੀਧਰ ਜੀ ਨੇ ਸਾਹਿਬਜ਼ਾਦੇ ਅਜੀਤ ਸਿੰਘ ਨੂੰ ਮੈਦਾਨੇ ਜੰਗ ਵਿੱਚ ਭੇਜਿਆ। ਗੜ੍ਹੀ ਦਾ ਵੱਡਾ ਦਰਵਾਜ਼ਾ ਹਰ ਜਥਾ ਬਾਹਰ ਜਾਣ 'ਤੇ ਖੁੱਲ੍ਹਦਾ ਤੇ ਬੰਦ ਹੋ ਜਾਂਦਾ। ਫਿਰ ਦਰਵਾਜ਼ਾ ਖੁੱਲ੍ਹਿਆ, ਸਾਹਿਬਜ਼ਾਦੇ ਨਾਲ ਪੰਜ ਪਿਆਰਿਆਂ ਵਿੱਚੋਂ ਭਾਈ ਮੋਹਕਮ ਸਿੰਘ ਜੀ ਸਮੇਤ ਸੱਤ ਸਿੰਘ ਹੋਰ ਗੜ੍ਹੀ ਤੋਂ ਬਾਹਰ ਨਿਕਲ ਵੈਰੀ ਵਿੱਚ ਧੱਸ ਗਏ। ਦੁਸ਼ਮਣ ਵਿੱਚ ਚੀਖ-ਚਿਹਾੜਾ ਪੈ ਗਿਆ। ਸਾਹਿਬਜ਼ਾਦੇ ਨੇ ਏਨੀ ਤੇਜੀ ਨਾਲ ਵੈਰੀ ਛਾਂਗਿਆ ਕਿ ਸਾਰੇ ਅੱਲ੍ਹਾ-ਅੱਲ੍ਹਾ ਪੁਕਾਰਨ ਲੱਗੇ-

**ਦੋਹਰਾ - ਲੇਤ ਪਰੋਇ ਪਠਾਨ ਕੋ ਸਬਹਨ ਸਾਂਗ ਦਿਖਲਾਇ।**
**ਦੇਖਤ ਹੀ ਸਭ ਕਰਤ ਹੈ ਅਰੇ ਖੁਦਾਇ ਖੁਦਾਇ।**

ਸ੍ਰੀ ਗੁਰ ਸੋਭਾ - ਕਵੀ ਸੈਨਾਪਤਿ - ਪੰਨਾ ੧੨੬ (ਸੰਪਾਦਕ ਗੰਡਾ ਸਿੰਘ)

ਆਖਿਰ ਸੱਤ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਸ਼ਹੀਦੀ ਜਾਮ ਪੀ ਗਏ। ਪੁੱਤ ਦੀ ਸ਼ਹਾਦਤ ਦੇਖ ਕੇ ਬਾਜਾਂ ਵਾਲੇ ਪਿਤਾ ਨੇ ਜੈਕਾਰਾ ਬੋਲਿਆ ਤੇ ਵਾਹਿਗੁਰੂ ਦਾ ਧੰਨਵਾਦ ਕੀਤਾ ਕਿ ਤੇਰੀ ਵਸਤ ਤੈਨੂੰ ਸੌਂਪ ਦਿੱਤੀ ਹੈ। ਦੂਸਰੇ ਪੁੱਤ ਨੇ ਭਰਾ ਨੂੰ ਸ਼ਹੀਦ ਹੁੰਦਾ ਦੇਖਿਆ, ਜੋਸ਼ ਖਾਧਾ ਤੇ ਸ਼ਹੀਦੀ ਜਾਮ ਪੀਣ ਲਈ ਪਿਤਾ ਨੂੰ ਕਿਹਾ ਕਿ ਮੈਨੂੰ ਵੀ ਭਰਾ ਦੇ ਮਗਰ ਹੀ ਤੋਰ ਦੇ :-

**ਭਾਈ ਸੇ ਵਿਛੜ ਕਰ ਹਮੇ ਜੀਨਾ ਨਹੀ ਭਾਤਾ।**
**ਸੋਨਾ ਨਹੀ, ਖਾਨਾ ਨਹੀ, ਪੀਨਾ ਨਹੀ ਪਾਤਾ।**

ਗੰਜਿ ਸ਼ਹੀਦਾਂ - ਅੱਲ੍ਹਾ ਯਾਰ ਖਾਂ ਯੋਗੀ

ਭਾਈ ਦਇਆ ਸਿੰਘ ਜੀ ਨੇ ਕਿਹਾ ਪਾਤਸ਼ਾਹ ਜੀ ਸਾਹਿਬਜ਼ਾਦੇ ਨੂੰ ਜੰਗ ਵਿੱਚ ਨਾ ਭੇਜੋ। ਇੱਕ ਸਾਹਮਣੇ ਸ਼ਹੀਦ ਹੋ ਗਿਆ, ਦੂਜੇ ਦੋ ਪਤਾ ਨਹੀਂ ਕਿੱਥੇ ਨੇ, ਤੇਰੇ ਕੋਲ ਤਾਂ ਬਾਜਾਂ ਵਾਲਿਆ ਏਹੋ ਕੁੱਝ ਏ। ਪੰਥ ਦੇ ਵਾਲੀ ਨੇ ਬਹੁਤ ਠਰੰਮੇ ਨਾਲ ਕਿਹਾ, "ਭਾਈ ਦਇਆ ਸਿੰਘ ਤੁਸੀਂ ਸਾਰੇ ਮੇਰੇ ਪੁੱਤ ਹੀ ਤਾਂ ਹੋ, ਸਾਰੇ ਖਾਲਸੇ ਮੇਰੇ ਹੀ ਪੁੱਤਰ-ਧੀਆਂ ਨੇ।" ਇਸ ਤਰ੍ਹਾਂ ਸਿੰਘਾਂ ਨੂੰ ਧੀਰਜ ਦੇ ਕੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਵੀ ਪਹਿਲੇ ਪੁੱਤਰ ਵਾਂਗ ਹੱਥੀਂ ਸ਼ਸਤਰ ਸਜਾ ਨਾਲ ਭਾਈ ਹਿੰਮਤ ਸਿੰਘ ਜੀ, ਭਾਈ ਸਾਹਿਬ ਸਿੰਘ ਜੀ (ਪੰਜ ਪਿਆਰਿਆਂ ਵਿੱਚੋਂ) ਤੇ ਤਿੰਨ ਹੋਰ ਸਿੰਘ ਨਾਲ ਤਿਆਰ ਕੀਤੇ। ਦਰਵਾਜ਼ਾ ਖੁੱਲ੍ਹਿਆ, ਮੈਦਾਨ ਫਿਰ ਭਖਿਆ, ਵੈਰੀ ਸਾਹਿਬਜ਼ਾਦੇ ਦੀ ਵੀਰਤਾ ਦੇਖ ਕੰਬ ਉੱਠਿਆ। ਦੁਸ਼ਮਣ ਹਾਏ-ਹਾਏ ਕਰ ਚੀਖ-ਪੁਕਾਰ ਕਰਨ ਲੱਗਾ। ਮੁਗਲ ਜਰਨੈਲਾਂ ਰੋਹ ਵਿੱਚ ਆਣ ਭਰਮੇ ਹੱਲੇ ਕਰ ਘੇਰਾ ਆਣ ਘੱਤਿਆ। ਕਲਗੀਧਰ ਪਾਤਸ਼ਾਹ ਜੀ ਨੇ ਤੀਰਾਂ ਦੀ ਬੁਛਾੜ ਨਾਲ ਘੇਰਾ ਕਈ ਵਾਰ ਤੋੜਿਆ। ਪਿਤਾ ਦੇ ਦੇਖਦਿਆਂ-ਦੇਖਦਿਆਂ ਦੂਜਾ ਪੁੱਤਰ ਵੀ ਅੱਖਾਂ ਸਾਹਮਣੇ ਸ਼ਹੀਦ ਹੋ ਗਿਆ। ਗੜ੍ਹੀ ਦੀ ਮਮਟੀ ਵਿੱਚੋਂ ਫਿਰ ਜੈਕਾਰਾ ਗੂੰਜਿਆ, ਫਿਰ ਸ਼ੁਕਰ ਅਤੇ ਸਬਰ ਲਈ ਮਾਲਕ ਦਾ ਧੰਨਵਾਦ ਕੀਤਾ। ਸੂਰਜ ਵੀ ਮਿਟ ਗਿਆ, ਕਲਗੀਧਰ ਦਾ ਲਾਡਲਾ ਵੀ ਅੱਖਾਂ ਤੋਂ ਪਰ੍ਹੇ ਹੋ ਗਿਆ। ਅੱਲਾ ਯਾਰ ਖਾਂ ਯੋਗੀ ਨੇ ਕਿਹਾ :-

**ਆਜ਼ਾਦ ਕਰਾਇਆ ਬਨੀ ਆਦਮ ਕੇ ਗਲੇ ਕੋ**
**ਕਟਵਾ ਦੀਏ ਬੱਚੇ ਭੀ ਮੁਰੀਦੋਂ ਕੇ ਭਲੇ ਕੋ।**

ਸੂਰਜ ਮਿਟਦਿਆਂ ਹੀ ਸਰਦੀ ਦੀ ਰੁੱਤ ਹੋਣ ਕਾਰਨ ਹਨੇਰਾ ਹੋ ਗਿਆ। ਸ਼ਾਹੀ ਫ਼ੌਜਾਂ ਵੱਲੋਂ ਜੰਗ ਬੰਦ ਹੋ ਗਈ। ਮੁਗਲ ਜਰਨੈਲ ਸਵੇਰ ਨੂੰ ਹੱਲਾ ਕਰਨ ਦੀਆਂ ਸਕੀਮਾਂ ਲਾ ਅੰਦਾਜ਼ੇ ਲਉਂਦੇ ਨੇ ਕਿ ਅੰਦਰ ਕਿੰਨੇ ਕੁ ਸਿੰਘ ਬਾਕੀ ਹੋਣਗੇ। ਉਨ੍ਹਾਂ ਨੂੰ ਸਮਝ ਨਹੀਂ ਆਉਂਦੀ ਕਿ ਕੀ ਕੀਤਾ ਜਾਵੇ।ਕਦੇ ਸੋਚਦੇ ਇਹ ਗੁਰੂ ਗੋਬਿੰਦ ਸਿੰਘ ਕਿਹੜੀ ਹਸਤੀ ਏ ਜੋ ਲੱਖਾਂ ਦੀ ਗਿਣਤੀ ਮੂਹਰੇ ਵੀ ਹਾਰ ਨਹੀਂ ਮੰਨਦੇ। ਅਜੇ ਤੱਕ ਵੈਰੀ ਦੇ ਹੱਥ-ਪੱਲੇ ਕੁੱਝ ਨਹੀਂ ਸੀ ਪੈ ਰਿਹਾ, ਉਨ੍ਹਾਂ ਨੂੰ ਹਰ ਵਾਰ ਹਾਰ ਦਾ ਸਾਹਮਣਾ ਕਰਨਾ ਪਿਆ। ਗੜ੍ਹੀ ਦੇ ਦੁਆਲੇ ਪਹਿਰਾ ਹੋਰ ਵੀ ਸਖਤ ਕਰ ਦਿੱਤਾ। ਸਾਰੀ ਰਾਤ ਜਾਗ ਕੇ ਪਹਿਰਾ ਦੇਣਾ ਏ, ਸਿਪਾਹੀਆਂ ਨੂੰ ਹਦਾਇਤ ਕਰ ਦਿੱਤੀ। ਗੜ੍ਹੀ ਦੇ ਅੰਦਰ ਪੰਜ ਤੋਂ ਅੱਠ ਸਿੰਘ ਬਾਕੀ ਰਹਿ ਗਏ, ਰਹਿਰਾਸ ਦਾ ਪਾਠ ਹੋਇਆ। ਕਲਗੀਧਰ ਜੀ ਪੂਰੀ ਤਰ੍ਹਾਂ ਚੜ੍ਹਦੀਆਂ ਕਲਾਂ ਵਿੱਚ ਵਿਚਰ ਰਹੇ ਨੇ, ਉਹਨਾਂ ਦੇ ਚਿਹਰੇ 'ਤੇ ਗਮ ਜਾਂ ਉਦਾਸੀ ਦਾ ਕੋਈ ਚਿੰਨ ਨਹੀਂ ਹੈ। ਉਹ ਤਾਂ ਸਵੇਰ ਹੁੰਦਿਆਂ ਰਣ ਵਿੱਚ ਜੂਝਣਾ ਚਾਹੁੰਦੇ ਨੇ। ਸਿੰਘਾਂ ਨੇ ਕਿਹਾ ਕਿ ਨਹੀਂ ਪਾਤਸ਼ਾਹ ਜੀ ਤੁਹਾਡੇ ਸਰੀਰ ਦੀ ਅਜੇ ਬਹੁਤ ਲੋੜ ਹੈ, ਤੁਸੀਂ ਗੜ੍ਹੀ ਨੂੰ ਛੱਡ ਜਾਵੋ। ਭਾਈ ਦਇਆ ਸਿੰਘ ਜੀ ਦੀ ਅਗਵਾਈ ਵਿੱਚ ਸਿੰਘਾਂ ਦੀਆਂ ਬੇਨਤੀਆਂ ਪਾਤਸ਼ਾਹ ਜੀ ਨੂੰ ਮੰਨਣੀਆਂ ਪਈਆਂ। ਉਨ੍ਹਾਂ ਕਿਹਾ ਕਿ ਅਸੀਂ ਜਾਣ ਲੱਗੇ ਵੈਰੀ ਨੂੰ ਦੱਸ ਕੇ ਜਾਵਾਂਗੇ। ਸਾਰਿਆਂ ਨੇ ਸਲਾਹ ਪ੍ਰਵਾਨ ਕਰ ਲਈ। ਭਾਈ ਸੰਗਤ ਸਿੰਘ ਜੀ ਜਿਸਦਾ ਚਿਹਰਾ ਕਲਗੀਧਰ ਜੀ ਨਾਲ ਮਿਲਦਾ ਸੀ ਉਸਦੇ ਸੀਸ 'ਤੇ ਹੱਥੀਂ ਕਲਗੀ ਸਜਾ ਕੇ ਕਿਹਾ, "ਜਿਉਂਦੇ ਜੀਅ ਵੈਰੀ ਦੇ ਹੱਥ ਨਹੀਂ ਆਉਣਾ। ਜਿਸ ਮਮਟੀ 'ਤੇ ਅਸੀਂ ਬੈਠੇ ਸੀ ਉੱਥੇ ਬੈਠ ਸਾਡਾ ਏਥੇ ਹੋਣ ਦਾ ਭੁਲੇਖਾ ਪਾਈ ਰੱਖਣਾ। ਆਪਣਾ ਸਰੀਰਕ ਬਲ ਖਾਲਸਾ ਪੰਥ ਨੂੰ ਸੌਂਪ ਗੜ੍ਹੀ ਛੱਡਣ ਦੀ ਪੂਰੀ ਤਿਆਰੀ ਕਰ ਲਈ। ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਤੇ ਭਾਈ ਮਾਨ ਸਿੰਘ ਜੀ ਨੂੰ ਆਪਣੇ ਨਾਲ ਚੱਲਣ ਲਈ ਤਿਆਰ ਕੀਤਾ। ਚਮਕੌਰ ਦਾ ਸਾਕਾ ੮ ਪੋਹ, ੧੭੬੧ ਬਿ: (੨੨ ਦਸੰਬਰ, ੧੭੦੪ ਈ:) ਨੂੰ ਵਾਪਰਿਆ। ਏਸੇ ਜੰਗ ਵਿੱਚ ਵੱਡੇ ਸਾਹਿਬਜ਼ਾਦੇ, ਚਾਲ੍ਹੀ ਸਿੰਘਾਂ ਸਮੇਤ ਸ਼ਹੀਦ ਹੋ ਗਏ। ਚਮਕੌਰ ਸਾਹਿਬ ਬਾਰੇ ਅੱਲ੍ਹਾ ਯਾਰ ਖਾਂ ਯੋਗੀ ਨੇ ਲਿਖਿਆ ਹੈ :-

**ਬੱਸ ਏਕ ਹਿੰਦ ਮੇ ਤੀਰਥ ਹੈ ਯਾਤਰਾ ਕੇ ਲੀਏ।**
**ਕਟਾਏ ਬਾਪ ਨੇ ਬੇਟੇ ਜਹਾਂ ਖੁਦਾ ਕੇ ਲੀਏ।**

## ਸੂਚਨਾ

ਸਿੰਘ ਪੁਰੀਆ ਮਿਸਲ ਦੇ ਸਰਦਾਰਾਂ ਵਿੱਚੋਂ ਪਿੰਡ ਬੇਲਾ (ਨੇੜੇ ਚਮਕੌਰ ਸਾਹਿਬ) ਦੇ ਰਹਿਣ ਵਾਲੇ ਰਈਸ ਸਰਦਾਰ ਹਰਦਿਆਲ ਸਿੰਘ ਜੀ ਨੇ ਬਹੁਤ ਹੀ ਕਠਿਨ ਘਾਲਣਾ ਘਾਲ ਕੇ ਚਮਕੌਰ ਸਾਹਿਬ ਦੇ ਸ਼ਹੀਦਾਂ ਦੇ ਅਸਤਾਂ ਵਾਲੇ ਮਟਕਿਆਂ ਨੂੰ ਧਰਤੀ ਵਿੱਚੋਂ ਲੱਭ ਕੇ ੧੯੩੩ ਈ: ਵਿੱਚ ਏਥੇ ਗੁਰਦੁਆਰਾ ਕਤਲਗੜ੍ਹ ਸਾਹਿਬ ਕਾਇਮ ਕੀਤਾ। ਏਥੇ ਬਾਉਲੀ ਵੀ ਉਸ ਨੇ ਲਗਵਾਈ ਤੇ ਗੜ੍ਹੀ ਸਾਹਿਬ ਤੇ ਦਮਦਮਾ ਸਾਹਿਬ ਵਾਲੇ ਅਸਥਾਨ ਵੀ ਬਣਾਏ। ਉਸ ਤੋਂ ਬਾਅਦ ਗੜ੍ਹੀ ਸਾਹਿਬ ਤੇ ਕਤਲਗੜ੍ਹ ਸਾਹਿਬ ਦੇ ਅਸਥਾਨਾਂ 'ਤੇ ਰੋਪੜ ਦੇ ਰਾਜਾ ਭੂਪ ਸਿੰਘ ਅਤੇ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਜੀ ਨੇ ਬਹੁਤ ਸਾਰੀ ਮਾਇਆ ਖਰਚ ਕੀਤੀ ਤੇ ਸਾਲਾਨਾ ਆਮਦਨ ਲਈ ਜਗੀਰ ਵੀ ਲਗਵਾਈ। ਮਹਾਰਾਜਾ ਰਣਜੀਤ ਸਿੰਘ ਨੇ ਵੀ ੩੦ ਬਿੱਘੇ ਜ਼ਮੀਨ ਗੁਰਦੁਆਰਾ ਕਤਲਗੜ੍ਹ ਸਾਹਿਬ ਦੇ ਨਾਮ ਲਵਾਈ ਸੀ। ਵੀਹਵੀ ਸਦੀ ਦੇ ਦੂਜੇ ਦਹਾਕੇ 'ਚ ਗੁਰਦੁਆਰਾ ਦਮਦਮਾ ਸਾਹਿਬ ਦੀ ਦੂਜੀ ਵਾਰ ਨਵੀਨ ਉਸਾਰੀ ਦਿੱਲੀ ਦੇ ਰਹਿਣ ਵਾਲੇ ਮਸ਼ਹੂਰ ਠੇਕੇਦਾਰ ਸ. ਧਰਮ ਸਿੰਘ ਜੀ ਨੇ ਕਰਵਾਈ ਜੋ ਬਹੁਤ ਹੀ ਗੁਰਮੁਖ ਗੁਰਸਿੱਖ ਸਨ। ਸ਼ਹੀਦਾਂ ਦੀਆਂ ਅਸਥੀਆਂ ਕਤਲਗੜ੍ਹ ਸਾਹਿਬ ਦੇ ਥੜਾ ਸਾਹਿਬ ਥੱਲੇ ਗਾਗਰਾਂ 'ਚ ਪਾ ਕੇ ਸੰਭਾਲੀਆਂ ਹੋਈਆਂ ਹਨ। ਇਨ੍ਹਾਂ ਦੇ ਉੱਪਰ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਇਹਨਾਂ ਅਸਥਾਨਾਂ ਦੀਆਂ ਮੌਜੂਦਾ ਇਮਾਰਤਾਂ ਕਾਰ-ਸੇਵਾ ਰਾਹੀਂ ਬਣੀਆਂ ਤੇ ਪ੍ਰਬੰਧ ਐਕਟ ੮੫ ਅਧੀਨ ਸ਼੍ਰੋ. ਗੁ. ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ ਕੋਲ ਹੈ।

ਚਮਕੌਰ ਸਾਹਿਬ ਦਾ ਸ਼ਹੀਦੀ ਜੋੜ-ਮੇਲ ਬਾਬੂ ਵੀਰ ਸਿੰਘ ਓਵਰਸੀਅਰ ਦੇ ਉੱਦਮ ਨਾਲ ਆਰੰਭ ਹੋਇਆ ਸੀ। ਇਸ ਬਾਰੇ ਹੋਰ ਵਧੇਰੇ ਜਾਣਕਾਰੀ ਨਹੀਂ ਮਿਲ ਸਕੀ।



## ਪੁੱਤ ਵਾਰ ਕੇ ਕਲਗੀਆਂ ਵਾਲਾ

ਅੱਧੀ ਰਾਤ ਤੋਂ ਬਾਅਦ ਸਤਿਗੁਰੂ ਕਲਗੀਧਰ ਜੀ ਤਿੰਨਾਂ ਸਿੰਘਾਂ ਸਮੇਤ ਗੜ੍ਹੀ ਤੋਂ ਬਾਹਰ ਨਿਕਲ ਆਏ, ਮੈਦਾਨ ਵਿੱਚ ਲਾਸ਼ਾਂ ਦੇ ਢੇਰ ਲੱਗੇ ਹੋਏ ਸੀ। ਇਸ ਦਿਨ ਅਸਮਾਨ 'ਤੇ ਬੱਦਲ ਵੀ ਗਰਜ ਰਿਹਾ ਏ, ਕਦੇ-ਕਦੇ ਅਸਮਾਨੀ ਬਿਜਲੀ ਵੀ ਚਮਕਦੀ ਸੀ। ਸਤਿਗੁਰੂ ਜੀ ਨੇ ਸਿੰਘਾਂ ਨੂੰ ਕਿਹਾ ਕਿ ਅਸੀਂ ਵੈਰੀ ਨੂੰ ਵੰਗਾਰ ਪਾਉਣ ਲੱਗੇ ਹਾਂ ਤੁਸੀਂ ਸਾਰੇ ਸਾਵਧਾਨ ਹੋਵੋ-

**ਗਇਆ ਹਿੰਦ ਪੀਰ ਕਹਿ ਤਾਲੀ ਬਜਾਈ।**
**ਪੀਛੇ ਕਹਾ ਖੁਆਜ ਪਕਰੋ ਸਹਾਈ।**

ਸੌ ਸਾਖੀ - ਸਾਖੀ ੫੮ - ਸੰਪਾਦਕ ਪਿਆਰਾ ਸਿੰਘ ਪਦਮ

ਇਸ ਤਰ੍ਹਾਂ ਪਾਤਸ਼ਾਹ ਜੀ ਨੇ ਉੱਚੀ ਆਵਾਜ਼ ਵਿੱਚ ਹੱਥਾਂ ਨਾਲ ਤਾੜੀ ਮਾਰ ਕੇ ਕਿਹਾ ਕਿ ਹਿੰਦ ਦਾ ਪੀਰ ਚੱਲਿਆ ਏ, ਸਿੱਖਾਂ ਦਾ ਗੁਰੂ ਜਾ ਰਿਹਾ ਏ। ਖਵਾਜਾ ਮਹਿਮੂਦ ਅਲੀ ਨੂੰ ਲਲਕਾਰ ਕੇ ਕਿਹਾ ਕਿ ਜੇ ਕਿਸੇ ਵਿੱਚ ਹਿੰਮਤ ਹੈ ਤਾਂ ਫੜ ਲਓ। ਇਹ ਸੁਣਦਿਆਂ ਹੀ ਮੁਗਲ ਅੰਨ੍ਹੇਵਾਹ ਨੱਠ ਉੱਠੇ। ਜਿਹੜਾ ਹਥਿਆਰ ਹੱਥ ਆਇਆ ਹੱਥੀਂ ਫੜ ਆਪਣੇ ਹੀ ਪਾਰ ਬੁਲਾ ਦਿੱਤੇ। ਮਸ਼ਾਲਚੀ ਮਸ਼ਾਲਾਂ ਲੈ ਗੁਰੂ ਜੀ ਵੱਲ ਰੌਸ਼ਨੀ ਲੈ ਦੌੜੇ। ਪਾਤਸ਼ਾਹ ਜੀ ਨੇ ਇਹਨਾਂ ਦਾ ਅਜਿਹਾ ਨਿਸ਼ਾਨਾ ਸਾਧਿਆ ਕਿ ਇਨ੍ਹਾਂ ਦੀ ਆਪਣੀ ਜੀਵਨ ਜੋਤ ਸਦਾ ਲਈ ਬੁਝ ਗਈ। ਮਸ਼ਾਲਾਂ ਥੱਲੇ ਡਿੱਗ ਬੁਝ ਗਈਆਂ, ਸਾਰੇ ਪਾਸੇ ਹਨੇਰਾ ਪਸਰ ਗਿਆ।

**ਬੁਝ ਗਈ ਤਬੈ ਮਸਾਲ ਨਬਾਬੁ ਸੰਘਾਰਿਆ।**
**ਹੋ ਆਪਸ ਮੋ ਲਰੁ ਪਰੇ ਤਲਾਵੈ ਸਾਰਿਯਾ।**

ਸਿੰਘ ਸਾਗਰ - ਬੀਰ ਸਿੰਘ ਬਲ - ਪੰਨਾ ੧੩੦ (ਪੰਜਾਬੀ ਯੂਨੀਵਰਸਿਟੀ ਪਟਿਆਲਾ)

ਮਸ਼ਾਲਾਂ ਬੁਝਣ ਨਾਲ ਤਾਂ ਕਿਸੇ ਨੂੰ ਕੁਝ ਪਤਾ ਨਾ ਲੱਗਾ, ਵੈਰੀ ਆਪਸ ਵਿੱਚ ਕੱਟ-ਵੱਢ ਕਰਨ ਲੱਗੇ। ਗੜ੍ਹੀ ਵਿਚਲੇ ਸਿੰਘ ਨਗਾਰੇ ਵਜਾ ਜੈਕਾਰੇ ਛੱਡਦੇ ਰਹੇ।

ਇਸ ਹਫੜਾ-ਦਫੜੀ ਵਿੱਚ ਸ਼ਾਹੀ ਫ਼ੌਜ ਹਵੇਲੀ ਵੱਲ ਹੋ ਤੁਰੀ। ਗੜ੍ਹੀ ਵਿਚਲੇ ਸਿੰਘਾਂ ਬਹੁਤ ਜ਼ਬਰਦਸਤ ਮੁਕਾਬਲਾ ਕੀਤਾ। ਭਾਈ ਸੰਗਤ ਸਿੰਘ ਜੀ ਵਿੱਚ ਬੇਮਿਸਾਲ ਵੀਰਤਾ ਆ ਗਈ, ਉਸਦੇ ਸੀਸ 'ਤੇ ਪੰਥ ਦੇ ਵਾਲੀ ਦੀ ਕਲਗੀ ਸੀ, ਚੋਲਾ ਵੀ ਚੋਜੀ ਪ੍ਰੀਤਮ ਦਾ ਪਹਿਨਿਆ ਹੋਇਆ ਸੀ। ਇਸ ਸੂਰਮੇ ਨੇ ਬਹੁਤ ਭਾਰੀ ਵੀਰਤਾ ਦਿਖਾਈ, ਅਨੇਕਾਂ ਵੈਰੀਆਂ ਨੂੰ ਨਰਕਾਂ ਦੇ ਰਸਤੇ ਤੋਰ ਆਪ ਵੀ ਸ਼ਹੀਦਾਂ ਦੀ ਕਤਾਰ ਵਿੱਚ ਜਾ ਰਲਿਆ। ਸਾਰੇ ਸਿੰਘ ਸ਼ਹੀਦੀ ਜਾਮ ਪੀ ਗਏ। ਵੈਰੀ, ਭਾਈ ਸੰਗਤ ਸਿੰਘ ਜੀ ਦਾ ਸੀਸ ਉਤਾਰ ਜਸ਼ਨ ਮਨਾਉਣ ਲੱਗਾ ਕਿ ਅਸੀਂ ਗੁਰੂ ਗੋਬਿੰਦ ਸਿੰਘ ਨੂੰ ਮਾਰ ਲਿਆ ਏ। ਗੁਰੂ ਜੀ ਦਾ ਸੀਸ ਜਾਣ ਸ਼ਾਹੀ ਫ਼ੌਜ ਵਿੱਚ ਦੇਖਣ ਦੀ ਭੀੜ ਲੱਗੀ ਹੋਈ ਸੀ। ਉਹ ਦੇਖਣਾ ਚਾਹੁੰਦੇ ਸੀ ਕਿ ਉਹ ਕਿਹੋ ਜਿਹਾ ਸਿਰ ਏ ਜਿਹੜਾ ਤਾਕਤਵਰ ਬਾਦਸ਼ਾਹ ਔਰੰਗਜ਼ੇਬ ਦੇ ਅੱਗੇ ਨਹੀਂ ਝੁਕਿਆ, ਜਿਹਨੇ ਦਸ ਲੱਖ ਫ਼ੌਜ ਦੇ ਸਾਹਮਣੇ ਈਨ ਨਹੀਂ ਮੰਨੀ। ਪਹਾੜੀ ਰਾਜੇ ਤੇ ਮੁਗਲ ਜਸ਼ਨ ਮਨਾ ਰਹੇ ਸੀ। ਇਸਨੂੰ ਉਹ ਆਪਣੀ ਬਹੁਤ ਵੱਡੀ ਪ੍ਰਾਪਤੀ ਸਮਝਦੇ ਸੀ।

ਸਵੇਰ ਹੁੰਦਿਆਂ ਇਹਨਾਂ ਦੀ ਸਾਰੀ ਖੁਸ਼ੀ ਗਮੀ ਵਿੱਚ ਬਦਲ ਗਈ, ਜਦੋਂ ਇਹਨਾਂ ਨੂੰ ਪਤਾ ਲੱਗਾ ਕਿ ਇਹ ਸਿਰ ਗੁਰੂ ਦਾ ਨਹੀਂ ਕਿਸੇ ਸਿੰਘ ਦਾ ਏ, ਗੁਰੂ ਤਾਂ ਰਾਤੋ-ਰਾਤ ਗੜ੍ਹੀ 'ਚੋਂ ਨਿਕਲ ਗਿਆ। ਆਪਣੇ ਮਰੇ ਸਿਪਾਹੀ ਦੇਖ ਇਹਨਾਂ ਨੂੰ ਆਪਣੀ ਹਾਰ ਸਾਫ ਨਜ਼ਰ ਆਈ। ਆਪਸ ਵਿੱਚ ਝੂਠੇ-ਸੱਚੇ ਹੁੰਦਿਆਂ ਸ਼ਾਹੀ ਫ਼ੌਜ ਵਾਪਸ ਹੋ ਤੁਰੀ। ਗਿਣਤੀ ਦੇ ਸਿਪਾਹੀ ਰਹਿ ਗਏ ਜੋ ਆਪਣੇ ਮੁਰਦਿਆਂ ਨੂੰ ਵੱਡੇ-ਵੱਡੇ ਟੋਹੇ ਕੱਢ ਦਵਨਾਉਣ ਲੱਗੇ। ਵਜ਼ੀਰ ਖਾਂ ਨੂੰ ਚੈਨ ਨਾ ਆਈ। ਉਸਨੇ ਕਈ ਫ਼ੌਜੀ ਦਸਤੇ ਪਿੰਡਾਂ ਵਿੱਚ ਮਾਛੀਵਾੜੇ ਵੱਲ ਗੁਰੂ ਜੀ ਨੂੰ ਲੱਭਣ ਲਈ ਭੇਜੇ ਤੇ ਢੰਡੋਰਾ ਪਿਟਵਾਇਆ ਕਿ ਜਿਹੜਾ ਵੀ ਗੁਰੂ ਨੂੰ ਤੇ ਉਸਦੇ ਸਿੱਖਾਂ ਨੂੰ ਪਨਾਹ ਦੇਵੇਗਾ ਜਾਂ ਚਮਕੌਰ ਵਿੱਚ ਮਾਰੇ ਸਿੰਘਾਂ ਦੀਆਂ ਲਾਸ਼ਾਂ ਦਾ ਸਸਕਾਰ ਕਰੇਗਾ, ਉਸਨੂੰ ਸਰਕਾਰ ਦਾ ਬਾਗੀ ਜਾਣ ਸਮੇਤ ਪਰਿਵਾਰ ਕੋਹਲੂ ਵਿੱਚ ਪੀੜਿਆ ਜਾਵੇਗਾ।

ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਗੜ੍ਹੀ ਵਿੱਚੋਂ ਨਿਕਲਦਿਆਂ ਹੀ ਨੱਠ-ਭੱਜ ਵਿੱਚ ਤਿੰਨਾਂ ਸਿੰਘਾਂ ਨਾਲੋਂ ਅਲੱਗ ਹੋ ਗਏ। ਪਾਤਸ਼ਾਹ ਜੀ ਪਿੰਡ ਰਾਏਪੁਰ ਵਿੱਚ ਦੀ ਕੁੱਝ ਦੇਰ ਜੰਡ (ਜੰਡ ਸਾਹਿਬ) ਦੇ ਦਰੱਖਤ ਥੱਲੇ ਬੈਠ ਕੇ ਅੱਗੇ ਚਲ ਪਏ। ਆਪ ਜੀ ਪਿੰਡ ਕਿੜੀ ਅਫਗਾਨਾ, ਝਾੜ ਸਾਹਿਬ, ਬਹਿਲੋਲਪੁਰ, ਪਵਾਤ, ਸਹਿਜੋ ਮਾਜਰਾ ਵਿੱਚ ਦੀ ਹੁੰਦੇ ਹੋਏ ਮਾਛੀਵਾੜੇ ਦੇ ਜੰਗਲ ਵਿੱਚ ਜਾ ਵਿਰਾਜੇ। ਏਥੇ ਹੀ

ਵਿੱਛੜ ਗਏ ਤਿੰਨਾਂ ਸਿੰਘਾਂ ਦਾ ਮਿਲਾਪ ਹੋਇਆ। ਪੰਥ ਦਾ ਵਾਲੀ ਪੁੱਤਾਂ ਨੂੰ ਦੇਸ-ਕੌਮ ਤੋਂ ਵਾਰ ਖਾਲੀ ਹੱਥ ਝਾੜ ਕੇ ਮਾਛੀਵਾੜੇ ਦੇ ਜੰਗਲਾਂ ਵਿੱਚ ਪੂਰੀ ਅਡੋਲਤਾ ਨਾਲ ਵਿਚਰ ਰਿਹਾ ਸੀ। ਮੁਗਲ ਹਕੂਮਤ ਆਪਣਾ ਪੂਰਾ ਜ਼ੋਰ ਲਾ ਕੇ ਵੀ ਕਲਗੀਧਰ ਪਾਤਸ਼ਾਹ ਜੀ ਨੂੰ ਸਿਦਕ ਤੇ ਸਿਰੜ ਤੋਂ ਡੁਲਾ ਨਾ ਸਕੀ। ਸਤਿਗੁਰੂ ਪਾਤਸ਼ਾਹ ਜੀ ਦੇ ਚਿਹਰੇ 'ਤੇ ਰੱਤੀ ਭਰ ਵੀ ਉਦਾਸੀ ਨਾ ਆਈ। ਆਪਣੇ ਰੁਹਾਨੀਅਤ ਬਲ ਨੂੰ ਸ਼ਕਤੀ ਦੇ ਰੂਪ 'ਚ ਪਾਤਸ਼ਾਹ ਜੀ ਨੇ ਆਪਣੇ ਸਰੀਰ ਲਈ ਕਦੇ ਨਾ ਵਰਤਿਆ। ਆਪ ਮੁਰੀਦ ਤੇ ਅਕਾਲ ਪੁਰਖ ਨੂੰ ਪਿਆਰਾ ਮਿੱਤਰ ਜਾਣ ਮੇਰੇ ਬਾਜਾਂ ਵਾਲੇ ਪ੍ਰੀਤਮ ਦੇ ਮੁੱਖੋਂ ਇਹੋ ਆਵਾਜ਼ ਮਾਛੀਵਾੜੇ ਦੇ ਜੰਗਲਾਂ ਵਿੱਚ ਗੂੰਜ ਉੱਠੀ :-

**ਮਿੱਤਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ।**
**ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ।**
**ਨਾਗ ਨਿਵਾਸਾਂ ਦੇ ਰਹਣਾ।**
**ਸੂਲ ਸੁਰਾਹੀ ਖੰਜਰੁ ਪਿਯਾਲਾ।**
**ਬਿੰਗ ਕਸਾਈਆਂ ਦਾ ਸਹਣਾ।**
**ਯਾਰੜੇ ਦਾ ਸਾਨੂੰ ਸਥਰੁ ਚੰਗਾ।**
**ਭੱਠ ਖੇੜਿਆਂ ਦਾ ਰਹਣਾ।**

ਦਸਮ ਗ੍ਰੰਥ, ਪੰਨਾ ੭੧੧

ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਦੀ ਗੜ੍ਹੀ ਨੂੰ ੮ ਪੋਹ, ੧੭੬੧ ਬਿ: (੨੨ ਦਸੰਬਰ, ੧੭੦੪ ਈ:) ਦੀ ਰਾਤ ਨੂੰ ਛੱਡਿਆ ਸੀ।

## ਸੂਚਨਾ

ਗੁਰਦੁਆਰਾ ਤਾੜੀ ਸਾਹਿਬ ਦਾ ਅਸਥਾਨ ਬਾਬਾ ਕ੍ਰਿਪਾਲ ਸਿੰਘ ਜੀ ਨੇ ਰਾਜਪੂਤਾਂ ਕੋਲੋਂ ਦੋ ਬਿੱਘੇ ਜ਼ਮੀਨ ੭੫ ਰੁਪਏ 'ਚ ਮੁੱਲ ਲੈ ਕੇ ੧੯੪੦ ਈ: ਵਿੱਚ ਬਣਾਇਆ ਜੋ ਪੁਰਾਤਨ ਇਮਾਰਤ ਹੁਣ ਵੀ ਮੌਜੂਦ ਹੈ। ੧੫੦ ਰੁਪਏ 'ਚ ਢਾਈ ਕਨਾਲ ਜ਼ਮੀਨ ਖਰੀਦ ਕੇ ਉਨ੍ਹਾਂ ਨੇ ਗੁਰਦੁਆਰਾ ਰਣਜੀਤਗੜ੍ਹ (ਚਮਕੌਰ ਸਾਹਿਬ) ਬਣਾਇਆ ਤੇ ਹੋਰ ੨੫ ਇਤਿਹਾਸਕ ਅਸਥਾਨਾਂ ਦੀ ਸੇਵਾ ਵੀ ਕਰਵਾਈ। ਆਪ

੧੧੭ ਸਾਲ ਦੀ ਉਮਰ ਭੋਗ ਕੇ ਤਾੜੀ ਸਾਹਿਬ ਦੇ ਅਸਥਾਨ 'ਤੇ ੫ ਨਵੰਬਰ, ੧੯੭੫ ਈ: ਨੂੰ ਚਲਾਣਾ ਕਰ ਗਏ। ਅੱਗੋਂ ਇੱਥੋਂ ਦਾ ਪ੍ਰਬੰਧ ਇਨ੍ਹਾਂ ਦਾ ਸਪੁੱਤਰ ਬਾਬਾ ਮੇਹਰ ਸਿੰਘ ਨਿਹੰਗ ਬਣਿਆ ਜੋ ੧੦੪ ਸਾਲ ਦੀ ਉਮਰ ਭੋਗ ਕੇ ੮ ਅਗਸਤ, ੨੦੧੫ ਈ: ਨੂੰ ਚਲਾਣੇ ਕਰ ਗਿਆ। ਬਾਬਾ ਕ੍ਰਿਪਾਲ ਸਿੰਘ ਜੀ ਗੁਰਬਾਣੀ ਅਤੇ ਇਤਿਹਾਸ ਦਾ ਗੂੜ੍ਹਾ ਗਿਆਨ ਰੱਖਦੇ ਸੀ ਜੋ ਸੰਤ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਜਮਾਤੀ ਸਨ। ਮਿਤੀ ੨੧ ਅਪ੍ਰੈਲ, ੧੯੯੪ ਈ: ਤੋਂ ਗੁਰਦੁਆਰਾ ਤਾੜੀ ਸਾਹਿਬ ਦਾ ਪ੍ਰਬੰਧ ਭਾਈ ਬਿਧੀ ਚੰਦ ਜੀ ਦੀ ਸੰਪ੍ਰਦਾ ਦੇ ਨਿਹੰਗ ਸਿੰਘਾਂ ਕੋਲ ਚਲਾ ਗਿਆ ਹੈ।



## ਚਮਕੌਰ ਦੀ ਗੜ੍ਹੀ ਦੇ ਸ਼ਹੀਦਾਂ ਦੇ ਸਸਕਾਰ ਕਿਵੇਂ ਹੋਏ?

੯ ਪੋਹ ਦੀ ਰਾਤ ਸੁੰਨਸਾਨ ਖਾਲੀ ਮੈਦਾਨ ਵਿੱਚ ਲਾਸ਼ਾਂ ਦੇ ਢੇਰ ਵਿੱਚੋਂ ਕੁੱਝ ਪਛਾਣਦੀ, ਢੂੰਡਦੀ-ਲੱਭਦੀ ਇੱਕ ਬੀਬੀ ਫਿਰ ਰਹੀ ਸੀ। ਇਹਦਾ ਪਿੰਡ ਚਮਕੌਰ ਦੇ ਨੇੜੇ ਦੋ ਕਿ: ਮੀ: ਦੀ ਦੂਰੀ 'ਤੇ ਰਾਏਪੁਰ ਸੀ। ਸਤਿਗੁਰੂ ਜੀ ਗੜ੍ਹੀ ਨੂੰ ਛੱਡਣ ਤੋਂ ਬਾਅਦ ਇਸ ਪਿੰਡ ਵਿੱਚ ਦੀ ਲੰਘੇ ਨੇ ਤੇ ਜੰਡ ਸਾਹਿਬ ਹੁੰਦੇ ਹੋਏ ਮਾਛੀਵਾੜੇ ਜਾ ਪਹੁੰਚੇ। ਗੁਰਸਿੱਖੀ ਵਿੱਚ ਰੱਤੜੀ ਇਸ ਧੀ ਨੂੰ ਦਸਮ ਪਿਤਾ ਜੀ ਨੇ ਰੁਹਾਨੀਅਤ ਤਰੀਕੇ ਦਰਸ਼ਨ ਦੇ ਕੇ ਆਤਮਿਕ ਬਲ ਬਖਸ਼ਿਆ। ਇਸਦੀ ਆਤਮਾ ਨੇ ਹੁਲਾਰਾ ਖਾਧਾ, ਇਹ ਚਮਕੌਰ ਦੇ ਸ਼ਹੀਦਾਂ ਦਾ ਸਸਕਾਰ ਕਰਨ ਏਥੇ ਆਣ ਸਿੰਘਾਂ ਦੀਆਂ ਦੇਹਾਂ ਨੂੰ ਢੂੰਡਦੀ ਹੈ। ਇੱਕ ਦੀਵੇ ਦੀ ਲੋਅ ਨਾਲ ਸਿੰਘਾਂ ਦੇ ਸਰੀਰ ਪਛਾਣ ਇੱਕ ਥਾਂ ਇਕੱਠੇ ਕਰੀ ਜਾਂਦੀ। ਮੁਗਲਾਂ ਦੀਆਂ ਅਨੇਕਾਂ ਲਾਸ਼ਾਂ ਵਿੱਚੋਂ ਮਸੀਂ ਕਿਤੇ ਸਿੰਘਾਂ ਦੇ ਸਰੀਰਾਂ ਦੀ ਭਾਲ ਕਰਦੀ ਬੀਬੀ ਸ਼ਰਨ ਕੌਰ, ਧੰਨ ਕਲਗੀਆਂ ਵਾਲਾ, ਧੰਨ ਮੇਰਾ ਪਿਤਾ ਬਾਜਾਂ ਵਾਲਾ ਮੁੱਖੋਂ ਅਲਾਪ ਰਹੀ ਸੀ। ਇਹਨੇ ਸਖਤ ਮਿਹਨਤ ਕਰਕੇ ਦਸ-ਪੰਦਰਾਂ ਸਿੰਘਾਂ ਦੀਆਂ ਦੇਹਾਂ ਇਕੱਠੀਆਂ ਕੀਤੀਆਂ। ਸੇਵਾ ਕਰਦਿਆਂ ਇਹਦਾ ਆਪਣਾ ਸਰੀਰ ਥੱਕ-ਟੁੱਟ ਗਿਆ। ਬੀਬੀ ਨੇ ਇਹੋ ਸੋਚ ਕੇ ਕਿ ਕਿਤੇ ਦਿਨ ਨਾ ਚੜ੍ਹ ਜਾਵੇ ਉਸ ਤੋਂ ਪਹਿਲਾਂ ਸਸਕਾਰ ਕਰ ਦੇਵਾਂ, ਆਲੇ-ਦੁਆਲੇ ਤੋਂ ਪਾਥੀਆਂ, ਸਲਵਾੜ, ਕਾਹੀ ਤੇ ਲੱਕੜਾਂ ਲਿਆ ਅੰਗੀਠਾ ਤਿਆਰ ਕਰ ਕੀਰਤਨ ਸੋਹਿਲਾ ਪੜ੍ਹ ਅਰਦਾਸ ਕਰ ਲਾਬੂੰ ਲਾ ਦਿੱਤਾ। ਅੱਗ ਦੇ ਭਾਂਬੜ ਮੱਚ ਗਏ। ਮੁਗਲ ਸਿਪਾਹੀ ਜੋ ਆਪਣੇ ਮੁਰਦਿਆਂ ਨੂੰ ਦਫਨਾਉਂਦੇ ਥੱਕੇ-ਹਾਰੇ ਬੇਸੁਰਤ ਸੁੱਤੇ ਹੋਏ ਸੀ, ਅੱਬੜਵਾਹੇ ਉੱਠੇ, ਅੱਗ ਦੀਆਂ ਲਾਟਾਂ ਦੇਖ ਭੈ-ਭੀਤ ਹੋ ਗਏ। ਬਹੁਤ ਦੇਰ ਤਾਂ ਨੇੜੇ ਹੀ ਨਾ ਆਏ। ਫਿਰ ਹੌਂਸਲਾ ਕਰ ਜਦ ਅੱਗ ਦੇ ਕੋਲ ਪਹੁੰਚੇ ਤਾਂ ਇੱਕ ਬੀਬੀ ਨੂੰ ਦੇਖ ਹੈਰਾਨ ਹੋ ਗਏ, ਪੁੱਛਿਆ ਕਿ ਤੂੰ ਕੌਣ ਏ? ਬੀਬੀ ਸ਼ਰਨ ਕੌਰ ਨੇ ਕਿਹਾ ਕਿ ਮੈਂ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੀ ਧੀ ਹਾਂ, ਸਿੰਘਾਂ ਦਾ ਸਸਕਾਰ ਕਰ ਰਹੀਂ ਹਾਂ। ਉਸਨੇ ਬੇਖੌਫ਼ ਉੱਤਰ ਦਿੱਤਾ। ਸਿਪਾਹੀਆਂ ਨੇ ਉਸਨੂੰ ਫੜਨਾ ਚਾਹਿਆ, ਬੀਬੀ ਨੇ ਤਲਵਾਰ ਧੂਹ ਕਈ ਪਾਰ ਬੁਲਾ ਦਿੱਤੇ। ਇਸ ਝੜਪ ਵਿੱਚ ਬੀਬੀ ਦੇ ਗਹਿਰਾ ਵਾਰ ਹੋਇਆ, ਉਹ ਡਿੱਗ ਪਈ, ਜ਼ਾਬਰ ਸਿਪਾਹੀਆਂ ਨੇ ਗੰਭੀਰ ਜ਼ਖਮੀਂ ਨੂੰ ਅੱਗ ਵਿੱਚ ਸੁੱਟ ਦਿੱਤਾ। ਬੀਬੀ ਸ਼ਰਨ ਕੌਰ ਆਪਣੀ ਜਾਨ ਦੀ ਬਾਜ਼ੀ ਲਾ ਚਮਕੌਰ ਦੀ ਗੜ੍ਹੀ ਦੇ ਸ਼ਹੀਦਾਂ ਵਿੱਚ ਅਭੇਦ ਹੋ ਗਈ। ਇਸ ਬੀਬੀ ਸ਼ਰਨ ਕੌਰ ਜੀ ਨੇ ੯ ਪੋਹ, ੧੭੬੧ ਬਿ: (੨੩

ਦਸੰਬਰ, ੧੭੦੪ ਈ:) ਨੂੰ ਕੱਚੀ ਗੜ੍ਹੀ ਦੇ ਸ਼ਹੀਦ ਸਿੰਘਾਂ ਦੇ ਸਸਕਾਰ ਕਰਨ ਦੀ ਸੇਵਾ ਨਿਭਾਉਂਦਿਆਂ ਸ਼ਹੀਦੀ ਪਾਈ।

ਭਾਈ ਰਾਮਾ ਤੇ ਤਿਲੋਕਾ ਸਰਹਿੰਦ ਹਾਲ੍ਹਾ (ਮਾਮਲਾ) ਦੇਣ ਗਏ ਤਾਂ ਇਨ੍ਹਾਂ ਨੂੰ ਪਤਾ ਲੱਗਾ ਕਿ ਸਤਿਗੁਰੂ ਕਲਗੀਧਰ ਜੀ ਨੇ ਅਨੰਦਪੁਰ ਸਾਹਿਬ ਛੱਡ ਦਿੱਤਾ ਹੈ। ਪੁੱਛਦੇ-ਪੁਛਾਉਂਦੇ ਚਮਕੌਰ ਜਾ ਅੱਪੜੇ, ਉੱਥੋਂ ਸਭ ਹਾਲਾਤ ਮਾਲੂਮ ਹੋਏ। ਸਿੰਘਾਂ ਤੇ ਗੁਰੂ ਪੁੱਤਰਾਂ ਦੀ ਸ਼ਹੀਦੀ ਬਾਰੇ ਸੁਣਿਆ, ਦਸਮ ਪਿਤਾ ਜੀ ਦੇ ਗੜ੍ਹੀ ਵਿੱਚੋਂ ਨਿਕਲ ਜਾਣ ਦੀਆਂ ਖਬਰਾਂ ਵੀ ਮਿਲੀਆਂ। ਮੁਗਲ ਸਿਪਾਹੀ ਆਪਣੇ ਸਿਪਾਹੀਆਂ ਨੂੰ ਦਫਨਾ ਰਹੇ ਨੇ, ਸਿੰਘਾਂ ਦੇ ਸਰੀਰ ਰੁਲਦੇ ਪਏ ਨੇ, ਇਹਨਾਂ ਨੂੰ ਇਹ ਸੁਣ ਬਹੁਤ ਦੁੱਖ ਹੋਇਆ। ਦੋਨੋ ਭਰਾਵਾਂ ਸਲਾਹ ਕੀਤੀ ਕਿ ਆਪਾਂ ਜਾਨ ਵਾਰ ਕੇ ਵੀ ਗੁਰੂ ਪਾਤਸ਼ਾਹ ਜੀ ਦੇ ਸਾਹਿਬਜ਼ਾਦਿਆਂ ਤੇ ਸਿੰਘਾਂ ਦੇ ਸਸਕਾਰ ਜ਼ਰੂਰ ਕਰਾਂਗੇ। ਆਪਣੇ ਕੱਪੜੇ ਪਾੜ, ਕੇਸ ਪਿੱਛੇ ਖਿਲਾਰ, ਸਰੀਰ ਨੂੰ ਗੰਦ-ਮੰਦ ਮਲ ਕੇ ਪਾਗਲ ਬਣ ਗਏ। ਸਾਰਾ ਦਿਨ ਚਮਕੌਰ ਦੀ ਗੜ੍ਹੀ ਦੇ ਆਲੇ-ਦੁਆਲੇ ਘੁੰਮਦੇ ਰਹੇ। ਮੁਗਲ ਸਿਪਾਹੀਆਂ ਵੀ ਇਨ੍ਹਾਂ ਨੂੰ ਪਾਗਲ ਸਮਝ ਕੁੱਝ ਨਾ ਕਿਹਾ। ਰਾਤ ਪਈ ਤਾਂ ਇਹ ਸ਼ਹੀਦਾਂ ਦੇ ਸਰੀਰ ਭਾਲਣ ਲੱਗ ਪਏ। ਛੇਤੀ ਹੀ ਇੱਕ ਅੰਗੀਠਾ ਮਿਲਿਆ, ਜਿਸ ਵਿੱਚ ਕਈ ਸਰੀਰ ਸਿੰਘਾਂ ਦੇ ਤੇ ਇੱਕ ਸਰੀਰ ਅੱਧ-ਸੜਿਆ ਹੋਇਆ ਸਿੱਖ ਬੀਬੀ ਦਾ ਸੀ। ਇਸ ਬੀਬੀ ਨੇ ਸਿੰਘਾਂ ਦਾ ਸਸਕਾਰ ਕਰਨ ਦਾ ਯਤਨ ਕੀਤਾ ਹੈ, ਸਿਪਾਹੀਆਂ ਨੇ ਇਸਨੂੰ ਸ਼ਹੀਦ ਕਰ ਅੰਗੀਠਾ ਵੀ ਠੰਡਾ ਕਰ ਦਿੱਤਾ। ਉਹ ਚਾਹੁੰਦੇ ਸੀ ਕਿ ਸਿੰਘਾਂ ਦੇ ਸਰੀਰਾਂ ਦੀ ਬੇਅਦਬੀ ਹੋਵੇ, ਡਰ ਕੇ ਲੋਕ ਗੁਰੂ ਦੇ ਸਿੱਖ ਨਾ ਬਣਨ, ਨਾ ਹੀ ਸਰਕਾਰ ਨਾਲ ਟੱਕਰ ਲੈਣ ਦੀ ਕੋਈ ਜ਼ੁਰਅਤ ਕਰੇ। ਸਿੱਖ ਬੀਬੀ ਨੂੰ ਸੇਵਾ ਕਰਦੀ ਸ਼ਹੀਦ ਹੋਇਆ ਦੇਖ ਭਾਈ ਰਾਮੇ ਤੇ ਭਾਈ ਤਿਲੋਕੇ ਵਿੱਚ ਹੋਰ ਵੀ ਦ੍ਰਿੜਤਾ ਆ ਗਈ। ਉਹ ਤਨੋ-ਮਨੋ ਸੇਵਾ ਵਿੱਚ ਜੁਟ ਗਏ। ਹੱਥਾਂ ਵਿੱਚ ਕੜਾ ਪਾਇਆ ਦੇਖ, ਸਿਰ 'ਤੇ ਕੇਸ ਅਤੇ ਤੇੜ ਕਛਹਿਰਾ ਹੋਣ ਦੀ ਸੂਰਤ ਵਿੱਚ ਇਹ ਜਾਣ ਜਾਂਦੇ ਕਿ ਇਹ ਸਿੰਘ ਦਾ ਸਰੀਰ ਹੀ ਹੈ। ਹਨੇਰੇ ਵਿੱਚ ਹੱਥਾਂ ਦੀ ਟੋਹ ਨਾਲ ਸਿੰਘਾਂ ਦੇ ਸਰੀਰਾਂ ਨੂੰ ਪਛਾਣ ਕੇ ਦੋਨੋ ਭਰਾ ਬਹੁਤ ਅਦਬ ਨਾਲ ਅੰਗੀਠੇ 'ਤੇ ਲਿਆ ਰੱਖਦੇ। ਏਸੇ ਤਰ੍ਹਾਂ ਲੱਭਦਿਆਂ-ਢੂੰਡਦਿਆਂ ਸਾਹਿਬਜ਼ਾਦਿਆਂ ਦੇ ਸਰੀਰ ਵੀ ਮਿਲ ਗਏ। ਇਹ ਵੱਡੀ ਪ੍ਰਸੰਨਤਾ ਦੀ ਗੱਲ ਸੀ। ਮਨ ਹੀ ਮਨ ਦੋਨਾਂ ਨੇ ਕਲਗੀਧਰ ਜੀ ਦਾ ਧੰਨਵਾਦ ਕੀਤਾ। ਕੋਈ ਸਰੀਰ ਰਹਿ ਨਾ ਜਾਵੇ, ਆਪਣੀ ਪੂਰੀ ਤਸੱਲੀ ਕਰ ਲਈ। ਜੋ ਇਹਨਾਂ ਨੇ ਬਾਹਰੋਂ ਸੁਣਿਆ ਸੀ ਕਿ

ਗੁਰੂ ਜੀ ਨਾਲ ਚਾਲ੍ਹੀ-ਪੰਤਾਲੀ ਸਿੰਘ ਹੀ ਗੜ੍ਹੀ ਦੇ ਅੰਦਰ ਮੌਜੂਦ ਸਨ, ਉਸ ਮੁਤਾਬਿਕ ਵੀ ਇਹਨਾਂ ਨੇ ਪੂਰੀ ਤਸੱਲੀ ਕਰ ਲਈ ਸੀ। ਚਾਲ੍ਹੀ ਸਿੰਘਾਂ ਦੇ ਸਰੀਰ ਤੇ ਦੋ ਸਾਹਿਬਜ਼ਾਦਿਆਂ ਦੇ ਸਰੀਰ ਅੰਗੀਠੇ 'ਤੇ ਰੱਖ, ਨੇੜੇ ਦੀਆਂ ਹਵੇਲੀਆਂ ਤੋਂ ਪਾਥੀਆਂ, ਕਾਹੀ, ਸਲਵਾੜ ਤੇ ਲੱਕੜਾਂ ਲਿਆ ਅੰਗੀਠਾ ਤਿਆਰ ਕਰ ਅਰਦਾਸ ਕੀਤੀ। ਅੱਖਾਂ ਵਿੱਚੋਂ ਅੱਥਰੂ ਕੇਰਦਿਆਂ ਅਗਨੀ ਲਾ ਦਿੱਤੀ ਤੇ ਦੋਨੋ ਭਰਾ ਇੱਕ-ਦੂਸਰੇ ਦੇ ਗਲ ਲੱਗ ਕੇ ਧਾਹੀਂ ਰੋ ਪਏ। ਅੱਗ ਦੀਆਂ ਲਾਟਾਂ ਦੇਖ ਸਿਪਾਹੀ ਦੌੜੇ ਆਏ। ਇਹ ਹੋਰ ਵੀ ਚੀਖਾਂ-ਕਿਲਕਾਰੀਆਂ ਮਾਰ, ਅੱਗ ਨਾਲ ਖੇਡ, ਮਿੱਟੀ-ਘੱਟਾ ਸਿਰ 'ਤੇ ਪਾਉਣ ਲੱਗੇ। ਸਿਪਾਹੀ ਪਾਗਲ ਜਾਣ ਵਾਪਸ ਮੁੜ ਗਏ। ਉਹਨਾਂ ਦਾ ਧਿਆਨ ਅੰਗੀਠੇ ਵੱਲ ਵੀ ਨਾ ਗਿਆ। ਸਤਿਗੁਰੂ ਪਾਤਸ਼ਾਹ ਜੀ ਦੀ ਕ੍ਰਿਪਾ ਸਦਕਾ ਭਾਈ ਰਾਮਾ ਤੇ ਭਾਈ ਤਿਲੋਕਾ ਸਿੰਘਾਂ ਤੇ ਸਾਹਿਬਜ਼ਾਦਿਆਂ ਦੇ ਸਸਕਾਰ ਕਰਨ ਵਿੱਚ ਸਫਲ ਹੋ ਗਏ। ਗੜ੍ਹੀ ਦੇ ਸ਼ਹੀਦਾਂ ਦੇ ਸਸਕਾਰ ੧੦ ਪੋਹ, ੧੭੬੧ ਬਿ: (੨੪ ਦਸੰਬਰ, ੧੭੦੪ ਈ:) ਦੀ ਰਾਤ ਨੂੰ ਕੀਤੇ ਗਏ। ਇਸ ਤੋਂ ਤੀਜੇ ਦਿਨ ਬਾਅਦ ਸ਼ਹੀਦਾਂ ਦੀਆਂ ਅਸਥੀਆਂ ਨੂੰ ਮਿੱਟੀ ਦੇ ਦੋ ਵੱਡੇ ਮਟਕਿਆਂ 'ਚ ਪਾ ਧਰਤੀ 'ਚ ਦਬਾ ਕੇ ਭਾਈ ਰਾਮਾ ਤੇ ਤਿਲੋਕਾ ਆਪਣੇ ਨਗਰ ਫੂਲ ਨੂੰ ਚਲੇ ਗਏ।

ਸਤਿਗੁਰੂ ਕਲਗੀਧਰ ਜੀ ਦਾ ਦਮਦਮਾ ਸਾਹਿਬ (ਤਲਵੰਡੀ ਸਾਬੋ) ਹੋਣਾ ਸੁਣ ਕੇ ਭਾਈ ਰਾਮਾ ਤੇ ਤਿਲੋਕਾ ਗੱਡਿਆਂ 'ਤੇ ਰਸਦਾਂ ਲੱਦਕੇ ਗੁਰੂ ਚਰਨਾਂ 'ਚ ਜਾ ਹਾਜ਼ਿਰ ਹੋਏ। ਪਾਤਸ਼ਾਹ ਜੀ ਨੇ ਪੁੱਛਿਆ ਕਿ ਇਹ ਰਸਦ ਤੁਸੀਂ ਆਪਣੇ ਵੱਲੋਂ ਲੈ ਕੇ ਆਏ ਹੋ ਜਾਂ ਸਾਰੇ ਭਾਈਚਾਰੇ ਵੱਲੋਂ? ਇਹਨਾਂ ਅਰਜ਼ ਕੀਤਾ ਕਿ ਪਾਤਸ਼ਾਹ ਸਾਡੇ ਕੋਲ ਜੋ ਦਸਵੰਧ ਸੀ ਲੈ ਆਏ, ਬਾਕੀ ਭਾਈਚਾਰਾ ਵੀ ਰਸਦ ਇਕੱਠੀ ਕਰ ਰਿਹਾ ਸੀ। ਵਿੱਚੋਂ ਕਿਸੇ ਪ੍ਰੇਮੀ ਸਿੱਖ ਨੇ ਕਿਹਾ ਕਿ ਪਾਤਸ਼ਾਹ ਜੀ ਇਨ੍ਹਾਂ ਨੇ ਚਮਕੌਰ ਦੇ ਸ਼ਹੀਦਾਂ ਦਾ ਸਸਕਾਰ ਕੀਤਾ ਹੈ। ਗੁਰੂ ਪਾਤਸ਼ਾਹ ਜੀ ਦੇ ਪੁੱਛਣ 'ਤੇ ਇਨ੍ਹਾਂ ਦੱਸਿਆ ਕਿ ਅਸੀਂ ਪਾਗਲ ਬਣ ਕੇ ਉੱਥੇ ਕਿਵੇਂ ਪਹੁੰਚੇ, ਕਿਵੇਂ ਸਸਕਾਰ ਕੀਤੇ, ਨਾਲ ਦੱਸਿਆ ਕਿ ਮਹਾਰਾਜ ਜੀ ਸਾਥੋਂ ਪਹਿਲਾਂ ਵੀ ਇੱਕ ਸਿੱਖ ਬੀਬੀ ਨੇ ਇਹ ਸੇਵਾ ਨਿਭਾਉਂਦਿਆਂ ਆਪਣੀ ਜਾਨ ਦੇ ਦਿੱਤੀ। ਗੁਰੂ ਪਾਤਸ਼ਾਹ ਜੀ ਨੇ ਕਿਹਾ, "ਉਹ ਗੁਰੂ ਪੁੱਤਰੀ ਧੰਨ ਸੀ, ਉਸਦਾ ਜੀਵਨ ਸਫਲ ਹੋ ਗਿਆ।" ਇਹਨਾਂ ਆਪਣੀ ਗੱਲ ਜਾਰੀ ਰੱਖਦਿਆਂ ਕਿਹਾ ਕਿ ਪਾਤਸ਼ਾਹ ਜੀ ਜੇ ਮੁਗਲਾਂ ਨੂੰ ਪਤਾ ਲੱਗ ਜਾਂਦਾ ਕਿ ਆਪ ਜੀ ਦੇ ਸਾਹਿਬਜ਼ਾਦੇ ਵੀ ਸ਼ਹੀਦ ਹੋ ਗਏ ਹਨ ਤਾਂ ਉਹ ਉਹਨਾਂ ਦੇ ਸੀਸ ਉਤਾਰ ਕੇ ਲੈ ਜਾਂਦੇ।

ਵੈਰੀ ਨੂੰ ਸਾਹਿਬਜ਼ਾਦਿਆਂ ਦੇ ਸਰੀਰ ਨਜ਼ਰ ਹੀ ਨਹੀਂ ਆਏ। ਆਪ ਜੀ ਦੀ ਕ੍ਰਿਪਾ ਸਦਕਾ ਸਾਨੂੰ ਸਾਹਿਬਜ਼ਾਦਿਆਂ ਦੇ ਸਰੀਰਾਂ ਦੇ ਦਰਸ਼ਨ ਹੋ ਗਏ।

**ਦ੍ਰਿਸ਼ਟਿ ਪਰੇ ਨਹਿ ਦੋਨਹੁ ਭਾਈ॥**
**ਜੇ ਪਾਵਤਿ ਸਿਰ ਵਢਿ ਲੇ ਜਾਈ॥**
**ਅਪਨੇ ਜਾਨਿ ਦਾਸ ਇਨ ਤਾਈਂ॥**
**ਦੋਨਹੁ ਲੋਥੈ ਦਈ ਦਿਖਾਈ॥**

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ - ਭਾਈ ਸੰਤੋਖ ਸਿੰਘ - ਪੰਨਾ ੬੧੧੪ (ਭਾਸ਼ਾ ਵਿਭਾਗ)

ਇਹ ਸੁਣ ਕੇ ਸਭ ਸੰਗਤ ਦੀਆਂ ਅੱਖਾਂ 'ਚੋਂ ਅੱਥਰੂ ਵਹਿ ਤੁਰੇ। ਪਾਤਸ਼ਾਹ ਜੀ ਨੇ ਸਭ ਨੂੰ ਦਿਲਾਸਾ ਦਿੱਤਾ। ਇਨ੍ਹਾਂ ਪ੍ਰੇਮੀਆਂ ਦੀ ਸੇਵਾ ਤੋਂ ਪ੍ਰਸੰਨ ਹੋ ਪਾਤਸ਼ਾਹ ਜੀ ਕਹਿਣ ਲੱਗੇ ਕਿ ਮੰਗੋ ਭਾਈ ਜੋ ਮੰਗਦੇ ਹੋ, ਗੁਰੂ ਨਾਨਕ ਦੇ ਘਰ ਕਿਸੇ ਚੀਜ਼ ਦੀ ਕੋਈ ਘਾਟ ਨਹੀਂ ਹੈ। ਇਹਨਾਂ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਪਾਤਸ਼ਾਹ ਜੀ ਆਪ ਜੀ ਦਾ ਦਿੱਤਾ ਬਹੁਤ ਕੁੱਝ ਹੈ ਪਰ ਜ਼ਮੀਨ ਦੀ ਮਾਲਕੀ ਸਾਡੀ ਨਹੀਂ ਹੈ। ਪਾਤਸ਼ਾਹ ਜੀ ਕਹਿਣ ਲੱਗੇ ਕਿ ਇਲਾਕੇ ਤੁਹਾਡੇ ਹੋਣਗੇ, ਹਕੂਮਤ ਤੁਹਾਡੀ ਹੋਵੇਗੀ। ਤੁਸੀਂ ਅੰਮ੍ਰਿਤ ਛਕ ਕੇ ਸਿੰਘ ਸਜ ਜਾਵੋ, ਤੁਹਾਡੇ ਘਰ ਰਾਜ-ਭਾਗ ਆ ਜਾਵੇਗਾ। ਗੁਰੂ ਪਾਤਸ਼ਾਹ ਜੀ ਦਾ ਬਚਨ ਮੰਨ ਅੰਮ੍ਰਿਤ ਛਕ ਭਾਈ ਰਾਮ ਸਿੰਘ ਤੇ ਭਾਈ ਤਿਲੋਕ ਸਿੰਘ ਬਣ ਗਏ। ਸੱਤ ਦਿਨ ਪਾਤਸ਼ਾਹ ਜੀ ਦੀ ਸੇਵਾ ਕਰ ਆਗਿਆ ਲਈ, ਦੋਨ੍ਹਾਂ ਨੂੰ ਬਹੁਤ ਆਦਰ ਨਾਲ ਸਿਰੋਪਾਓ ਦੇ ਵਿਦਾਇਗੀ ਦਿੱਤੀ। ਇਹਨਾਂ ਦੇ ਵਾਰਿਸ ਨਾਭੇ, ਪਟਿਆਲੇ ਤੇ ਜੀਂਦ ਦੇ ਰਾਜੇ ਕਹਿਲਾਏ। ਛੇਵੇਂ, ਸੱਤਵੇਂ ਤੇ ਦਸਵੇਂ ਗੁਰੂ ਜੀ ਦੇ ਦਿੱਤੇ ਵਰ ਸਫਲ ਹੋਏ। ਇਹਨਾਂ ਭਰਾਵਾਂ ਨੇ ਅਨੰਦਪੁਰ ਸਾਹਿਬ ਦੇ ਘੇਰੇ ਸਮੇਂ ਵੀ ਕਈ ਬੰਦੇ ਆਪਣੇ ਵੱਲੋਂ ਗੁਰੂ ਜੀ ਦੀ ਸੇਵਾ ਵਿੱਚ ਭੇਜੇ ਅਤੇ ਰਸਦ ਤੇ ਹਥਿਆਰ ਵੀ ਭੇਜੇ ਸੀ। ਇਹਨਾਂ ਦੇ ਵਾਰਿਸਾਂ ਕੋਲ ਕਲਗੀਧਰ ਜੀ ਵੱਲੋਂ ਬਖਸ਼ਿਸ਼ ਕੀਤੀਆਂ ਬਹੁਤ ਵਸਤਾਂ ਹੁਣ ਵੀ ਮੌਜੂਦ ਹਨ। ਦਸਮ ਪਿਤਾ ਜੀ ਦੀ ਇਨ੍ਹਾਂ ਭਰਾਵਾਂ ਨਾਲ ਬਹੁਤ ਨੇੜਤਾ ਸੀ। ਇੱਕ ਹੁਕਮਨਾਮੇ ਵਿੱਚ ਪਾਤਸ਼ਾਹ ਜੀ ਨੇ ਇਨ੍ਹਾਂ ਨੂੰ **ਤੇਰਾ ਘਰੁ ਮੇਰਾ ਹੈ** ਕਹਿ ਕੇ ਅੰਦਰੂਨੀ ਪਿਆਰ ਦੀਆਂ ਬਖਸ਼ਿਸ਼ਾਂ ਕੀਤੀਆਂ।

# ਸੂਚਨਾ

ਬੀਬੀ ਸ਼ਰਨ ਕੌਰ ਜੀ ਦਾ ਪਿੰਡ ਰਾਏਪੁਰ, ਡਾਕਖਾਨਾ ਚਮਕੌਰ ਸਾਹਿਬ, ਤਹਿਸੀਲ-ਜ਼ਿਲ੍ਹਾ ਰੋਪੜ ਵਿੱਚ ਚਮਕੌਰ ਸਾਹਿਬ ਤੋਂ ਦੋ ਕਿ: ਮੀ: ਦੂਰ ਸਰਹਿੰਦ ਨਹਿਰ ਲੰਘ ਕੇ ਸਥਿਤ ਹੈ। ਪਿੰਡ ਵਿੱਚ ਇੱਕੋ-ਇੱਕ ਗੁਰਦੁਆਰਾ ਬੀਬੀ ਸ਼ਰਨ ਕੌਰ ਜੀ ਦੇ ਨਾਂ 'ਤੇ ੧੯੩੦ ਈ: ਵਿੱਚ ਪਿੰਡ ਵਾਸੀਆਂ ਨੇ ਬਣਾਇਆ ਹੈ। ਮਿਤੀ ੩੧, ਜਨਵਰੀ, ੨੦੦੭ ਨੂੰ ਖੋਜ ਦੌਰਾਨ ਸਾਨੂੰ ਇਸ ਪਿੰਡ ਦੇ ਸਭ ਤੋਂ ਵਡੇਰੀ ਉਮਰ (੧੦੫ ਸਾਲ) ਦੇ ਬਜ਼ੁਰਗ ਚਾਚਾ ਰਣ ਸਿੰਘ ਨੇ ਦੱਸਿਆ ਕਿ ਬੀਬੀ ਸ਼ਰਨ ਕੌਰ ਸੈਣੀ ਪਰਿਵਾਰ ਵਿੱਚੋਂ ਪਿੰਡ ਰਾਏਪੁਰ ਦੀ ਧੀ ਸੀ ਜੋ ਅਜੇ ਵਿਆਹੀ ਨਹੀਂ ਸੀ। ਇਸ ਦਾ ਪਿਤਾ ਅਨੰਦਪੁਰ ਸਾਹਿਬ ਤੋਂ ਗੁਰੂ ਦਸ਼ਮੇਸ਼ ਜੀ ਦੇ ਨਾਲ ਸੀ ਜੋ ਪਿੰਡ ਬੂਰ ਮਾਜਰਾ ਆਣ ਕੇ ਸ਼ਹੀਦ ਹੋ ਗਿਆ।

**ਮਾਲਵਾ ਸਿੱਖ ਇਤਿਹਾਸ** ਵਿੱਚ ਬੀਬੀ ਹਰਸ਼ਰਨ ਕੌਰ ਦਾ ਪਿੰਡ ਖਰੁੰਡ ਲਿਖਿਆ ਹੈ। ਪੰਜਾਬ ਵਿੱਚ ਇਸ ਨਾਂ ਦਾ ਕੋਈ ਪਿੰਡ ਨਹੀਂ ਹੈ।

ਪਿੰਡ ਫਰੀਦ 'ਚ ੧੯੭੫ ਈ: ਵਿੱਚ ਬੀਬੀ ਸ਼ਰਨ ਕੌਰ ਜੀ ਦੇ ਨਾਂ 'ਤੇ ਗੁਰਦੁਆਰਾ ਬਣਾਇਆ ਗਿਆ। ਸਾਨੂੰ ਇਸ ਦੇ ਇਤਿਹਾਸਕ ਹੋਣ ਦੀ ਗਵਾਹੀ ਨਹੀਂ ਮਿਲੀ। ਫਰੀਦ-ਗੜ੍ਹੀ ਇਹ ਦੋ ਪਿੰਡਾਂ ਦੇ ਨਾਂ ਇਕੱਠੇ ਬੋਲੇ ਜਾਂਦੇ ਨੇ ਜੋ ਤਹਿਸੀਲ ਚਮਕੌਰ ਸਾਹਿਬ, ਜਿਲ੍ਹਾ ਰੋਪੜ 'ਚ ਹਨ।

**ਸਿੱਖ ਪੰਥ ਵਿਸ਼ਵਕੋਸ਼** ਵਿੱਚ ਬੀਬੀ ਸ਼ਰਨ ਕੌਰ ਦੇ ਪਤੀ ਦਾ ਨਾਂ ਭਾਈ ਪ੍ਰੀਤਮ ਸਿੰਘ ਲਿਖਿਆ ਹੈ। ਸਾਨੂੰ ਇਸ ਬਾਰੇ ਪੁਰਾਤਨ ਲਿਖਤ ਜਾਂ ਕੋਈ ਪੱਕੀ ਰਵਾਇਤ ਨਹੀਂ ਮਿਲੀ।



# ਪਹਿਲੀ ਰਾਤ

ਪਿਛਲੇ ਦੋ ਦਿਨਾਂ ਤੋਂ ਪਹਾੜਾਂ ਵਿੱਚ ਮੀਂਹ ਪੈਣ ਕਾਰਨ ਸਰਸਾ ਵਿੱਚ ਹੜ੍ਹ ਆਇਆ ਹੋਇਆ ਸੀ। ਪਿੱਛੋਂ ਵੈਰੀ ਦੇ ਅਚਨਚੇਤ ਹੱਲੇ ਨੇ ਹਫੜਾ-ਦਫੜੀ ਮਚਾ ਦਿੱਤੀ। ਕਿਸੇ ਨੂੰ ਕੁੱਝ ਨਾ ਸੁੱਝਿਆ, ਜਿੱਧਰ ਵੀ ਰਾਹ ਮਿਲਿਆ ਉੱਧਰ ਹੀ ਜਾਣ ਦੀ ਸੋਚੀ। ਦਾਦੀ ਮਾਂ ਗੁਜਰ ਕੌਰ ਜੀ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਤੇ ਸਾਹਿਬਜ਼ਾਦਾ ਫਤਿਹ ਸਿੰਘ ਜੀ ਪਰਿਵਾਰ ਨਾਲੋਂ ਵਿੱਛੜ ਸਰਸਾ ਨਦੀ ਕਿਨਾਰੇ ਜਿੱਧਰ ਨੂੰ ਪਾਣੀ ਦਾ ਵਹਾਅ ਜਾਂਦਾ ਸੀ ਨਾਲ-ਨਾਲ ਹੋ ਤੁਰੇ। ਦਾਦੀ ਮਾਂ ਨਿੱਕੀਆਂ ਜਿੰਦਾਂ ਨੂੰ ਜ਼ੁਲਮ ਦੀ ਮਾਰ ਤੋਂ ਬਚਾਉਂਦੀ ਝਾੜੀਆਂ-ਝੰਬਾਂ ਵਿੱਚ ਜਾ ਬੈਠੀ। ਇਹਨਾਂ ਨਾਲ ਕੋਈ ਵੀ ਸੇਵਾਦਾਰ ਨਾ ਰਿਹਾ, ਸਿਵਾਏ ਇੱਕ ਖੱਚਰ ਦੇ ਸਭ ਆਸਰੇ ਖਿੰਡ ਗਏ। ਖੱਚਰ ਤੇ ਇੱਕ ਖੁਰਜੀ ਵਿੱਚ ਕੁੱਝ ਮੋਹਰਾਂ ਤੇ ਮਾਇਆ ਸੀ। ਇਸ ਮਾਇਆ ਦਾ ਲਾਭ ਵੀ ਵਕਤਾਂ ਭਰੇ ਸਮੇਂ ਵਿੱਚ ਨਾ ਹੋਇਆ। ਬਹੁਤ ਚਿਰ ਝਾੜੀਆਂ ਵਿੱਚ ਬੈਠ ਦਾਦੀ ਮਾਂ ਮਾਸੂਮਾਂ ਨੂੰ ਨਾਲ ਲੈ ਅੱਗੇ ਚੱਲ ਪਈ। ਨਿੱਕੀਆਂ ਜਿੰਦਾਂ ਨੇ ਕਦੇ ਇਹੋ ਜਿਹੇ ਰਾਹ ਨਹੀਂ ਸੀ ਦੇਖੇ, ਉਹਨਾਂ ਦੇ ਨਰਮ ਪੈਰਾਂ ਨੂੰ ਇਹ ਰਸਤੇ ਪੱਥਰ ਦੀ ਨਿਆਈ ਸੀ। ਅਨੰਦਪੁਰ ਸਾਹਿਬ ਤਾਂ ਉਨ੍ਹਾਂ ਦੇ ਖਿਡਾਵੇ ਦਾਸ-ਦਾਸੀਆਂ ਨੇ ਉਹਨਾਂ ਦੇ ਨਿੱਕੇ ਤੇ ਕੋਮਲ ਪੈਰ ਭੁਇੰ ਨਹੀਂ ਸੀ ਲੱਗਣ ਦਿੱਤੇ। ਬਿਰਧ ਦਾਦੀ ਮਾਂ ਦਾ ਸਰੀਰ ਵੀ ਇਹਨਾਂ ਰਾਹਾਂ ਦਾ ਹਾਣੀ ਨਹੀਂ ਸੀ, ਪਰ ਕੀਤਾ ਕੀ ਜਾਵੇ ਸਮੇਂ ਦਾ ਗੇੜ ਹੀ ਐਸਾ ਲੱਗਾ ਕਿ ਦੁੱਖਾਂ ਦੇ ਰਾਹ ਲੰਮ੍ਹੇਰੇ ਹੋ ਗਏ। ਦੋਨ੍ਹੇ ਵੀਰ ਖੱਚਰ 'ਤੇ ਬੈਠੇ ਨੇ, ਦਾਦੀ ਮਾਂ ਅੱਗੇ-ਅੱਗੇ ਤੁਰੀ ਜਾਂਦੀ। ਚਾਰੋਂ ਤਰਫ ਵਾਰ-ਵਾਰ ਤੱਕਦੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੂੰ ਢੂੰਡਦੇ ਹਨ। ਕਈ ਵਾਰ ਪਿਤਾ ਦਾ ਅੱਖਾਂ ਨੂੰ ਭੁਲੇਖਾ ਲੱਗਦਾ ਹੈ।

**ਰਸਤੇ ਸੇ ਜਬ ਭਟਕ ਗਏ ਨੰਨ੍ਹੇ ਸਵਾਰ ਥੇ।**
**ਤਕਤੇ ਪਿਤਾ ਕੋ ਚਾਰੋਂ ਤਰਫ ਬਾਰ ਬਾਰ ਥੇ।**

ਅੱਲ੍ਹਾ ਯਾਰ ਖਾਂ ਯੋਗੀ

ਦਾਦੀ ਮਾਂ ਨੂੰ ਪੁੱਛਦੇ ਨੇ ਕਿ ਆਪਣੇ ਸਿੰਘ-ਸਿਪਾਹੀ ਕਿੱਥੇ ਚਲੇ ਗਏ। ਵੱਡੇ ਵੀਰ ਤੇ ਮਾਤਾਵਾਂ ਆਪਾਂ ਨੂੰ ਨਦੀ ਕਿਨਾਰੇ ਕਿਉਂ ਛੱਡ ਗਏ। ਪਿਤਾ ਜੀ ਸਾਨੂੰ ਵਿਛੋੜ ਕੇ ਸਿੰਘਾਂ ਦੇ ਲਸ਼ਕਰ ਨੂੰ ਕਿੱਧਰ ਲੈ ਗਏ।

**ਦਾਦੀ ਸੇ ਬੋਲੇ ਅਪਨੇ ਸਿਪਾਹੀ ਕਿਧਰ ਗਏ।**
**ਦਰਯਾ ਪਿ ਛੋੜ ਕੇ ਰਾਹੀ ਕਿਧਰ ਗਏ।**
**ਤੜਫਾ ਕਿ ਹਾਇ ਸੂਰਤਿ ਮਾਹੀ ਕਿਧਰ ਗਏ।**
**ਅੱਬਾ ਭਗਾਕੇ ਲਸ਼ਕਰਿ-ਸ਼ਾਹੀ ਕਿਧਰ ਗਏ।**

ਅੱਲ੍ਹਾ ਯਾਰ ਖਾਂ ਯੋਗੀ

ਨਿੱਕੀਆਂ ਜਿੰਦਾਂ ਨੂੰ ਦਿਲਾਸਾ ਦੇਂਦੀ, ਸਿਦਕ ਦੀਆਂ ਬਾਤਾਂ ਪਾਉਂਦੀ ਦਾਦੀ ਮਾਂ ਤੁਰੀ ਜਾਂਦੀ। ਆਪਣਾ ਘਰ ਛੇਤੀ ਆ ਜਾਵੇਗਾ, ਤੁਹਾਡੇ ਵੀਰਾਂ ਨੂੰ, ਮਾਤਾ-ਪਿਤਾ ਨੂੰ ਛੇਤੀ ਮਿਲਾ ਦਿਆਂਗੀ, ਇਵੇਂ ਕਹਿ ਮਾਤਾ ਹੌਂਸਲਾ ਦੇ ਗੰਭੀਰ ਸੋਚ ਵਿੱਚ ਡੁੱਬੇ ਚਿੱਤ ਨੂੰ ਪ੍ਰਮਾਤਮਾ ਨਾਲ ਜੋੜ, ਬਿਖੜੇ ਰਾਹ ਦੀ ਵਾਟ ਨਿਬੇੜਦੀ ਤੁਰੀ ਜਾਂਦੀ ਸੀ। ਦੋਨੋ ਵੀਰ ਫਿਰ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ ਨੇ। ਇੱਕ-ਦੂਜੇ ਨੂੰ ਕਹਿੰਦੇ ਕਿ ਹੁਣ ਜਦੋਂ ਮਾਤਾ-ਪਿਤਾ ਜੀ ਤੇ ਭਰਾ ਮਿਲਣਗੇ ਆਪਾਂ ਰੁੱਸ ਜਾਵਾਂਗੇ, ਕਦੇ ਮਾਤਾਵਾਂ, ਕਦੇ ਪਿਤਾ ਜੀ ਤੇ ਕਦੇ ਵੱਡੇ ਵੀਰ ਆਪਾਂ ਨੂੰ ਬਹੁਤ ਮਨਾਉਣਗੇ, ਨਹੀਂ ਮੰਨਾਗੇ ਰੁੱਸੇ ਰਹਾਂਗੇ, ਹੁਣ ਤਾਂ ਮੰਨ ਜਾਵੋ, ਸਾਰੇ ਵਾਰ-ਵਾਰ ਕਹਿਣਗੇ।

**ਜਬ ਰਨ ਅਜੀਤ ਜੀਤ ਕੇ ਤਸ਼ਰੀਫ ਲਾਏਗੇਂ।**
**ਅੱਬਾ ਕੇ ਸਾਥ ਜਿਸ ਘੜੀ ਜੁਝਾਰ ਆਏਗੇਂ।**
**ਕਰਕੇ ਗਿਲਾ ਹਰ ਏਕ ਸੇ ਰੂਠ ਜਾਏਗੇਂ।**
**ਮਾਤਾ ਕਭੀ ਪਿਤਾ ਕਭੀ ਭਾਈ ਮਨਾਏਗੇਂ।**
**ਹਮ ਕੋ ਗਲੇ ਲਗਾ ਕੇ ਕਹੇਂਗੇ ਬਾਰ ਬਾਰ।**
**ਮੰਨ ਜਾਓ ਲੇਕਿਨ ਹਮ ਨਹੀਂ ਮਾਨੇਗੇ ਜਿਨਹਾਰ।**

ਅੱਲ੍ਹਾ ਯਾਰ ਖਾਂ ਯੋਗੀ

ਜਦੋਂ ਸਾਰੇ ਇਕਰਾਰ ਕਰਨਗੇ ਕਿ ਅੱਗੇ ਤੋਂ ਤੁਹਾਨੂੰ ਇਕੱਲਿਆਂ ਨੂੰ ਛੱਡਕੇ ਨਹੀਂ ਜਾਵਾਂਗੇ, ਸਾਨੂੰ ਕਦੇ ਵੀ ਭੁਲਾਉਣਾ ਨਹੀਂ, ਆਪਣੇ ਨਾਲੋਂ ਕਦੇ ਨਾ ਵਿਛੋੜਨਾ, ਇਹ ਸਭ ਇਕਰਾਰ ਕਰਾ ਮੰਨਾਗੇ।

**ਇਕਰਾਰ ਲੇਗੇਂ ਸਭ ਸੇ ਭੁਲਾਨਾ ਨ ਫਿਰ ਕਭੀ।**
**ਬਾਰਿ ਦਿਗਰ ਛੋੜ ਕੇ ਸਤਾਨਾ ਨ ਫਿਰ ਕਭੀ।**
**ਹਮ ਕੋ ਇਕੇਲੇ ਛੋੜ ਕੇ ਜਾਨਾ ਨ ਫਿਰ ਕਭੀ।**
**ਕਹ ਦੇਤੇ ਹੈਂ ਯੂੰ ਹਸ ਕੇ ਜਾਨਾ ਨ ਫਿਰ ਕਭੀ।**
**ਬੱਚੋਂ ਕੀ ਗੁਫਤਗੂ ਜੋ ਸੁਨੀ ਦਾਦੀ ਜਾਨ ਨੇ।**
**ਬੇਇਖ਼ਤਿਯਾਰ ਰੋ ਦੀਆ ਉਸ ਵਾਲਾ ਸ਼ਾਨ ਨੇ।**

ਅੱਲ੍ਹਾ ਯਾਰ ਖਾਂ ਯੋਗੀ

ਮਾਸੂਮ ਜਿੰਦਾਂ ਦੇ ਇਹ ਬੋਲ ਦਾਦੀ ਮਾਂ ਨੂੰ ਧੁਰ ਸੀਨੇ ਤਾਂਈ ਹਿਲਾ ਗਏ। ਉਸਨੇ ਮੁੱਖ ਚੁੰਮ ਸੀਨੇ ਨਾਲ ਲਾ ਢੇਰ ਸਾਰਾ ਪਿਆਰ ਕੀਤਾ। ਏਸੇ ਤਰ੍ਹਾਂ ਸਰਸਾ ਕਿਨਾਰੇ ਝੱਲ-ਝਾੜੀਆਂ ਵਿੱਚਦੀ ਲੰਘਦਿਆਂ-ਚਲਦਿਆਂ ਨੂੰ ਅੱਗੇ ਦਰਿਆ ਆ ਗਿਆ। ਏਥੇ ਆ ਕੇ ਸਰਸਾ ਨਦੀ ਸਤਲੁਜ ਦਰਿਆ ਵਿੱਚ ਪੈ ਜਾਂਦੀ ਹੈ। ਇਸਨੂੰ ਸਤਲੁਜ ਤੇ ਸਰਸਾ ਦਾ ਕਿਨਾਰਾ ਕਿਹਾ ਜਾਂਦਾ ਹੈ। ਇਹ ਪਿੰਡ ਚੱਕ ਢੇਰਾ ਦਾ ਪੁਰਾਣਾ ਸਤਲੁਜ ਦਾ ਪੱਤਣ ਕਾਗਜਾਂ ਵਿੱਚ ਬਹੁਤ ਪੁਰਾਣਾ ਤੇ ਹੁਣ ਵੀ ਬੋਲਦਾ ਹੈ। ਗੁਰਦੁਆਰਾ ਪਰਿਵਾਰ ਵਿਛੋੜਾ ਤੋਂ ਅੱਗੇ ਦੋ ਹੀ ਪੱਤਣ ਕਾਗਜਾਂ ਵਿੱਚ ਬੋਲਦੇ ਨੇ ਜੋ ਸਰਸਾ ਨਦੀ ਦੇ ਨੇੜੇ ਹਨ। ਪਹਿਲਾ ਪਿੰਡ ਆਵਾਨ ਕੋਟ ਦਾ ਪੱਤਣ, ਤੇ ਦੂਜਾ ਚੱਕ ਢੇਰਾ ਦਾ ਪੱਤਣ ਹੈ। ਆਵਾਨ ਕੋਟ ਦੇ ਪੱਤਣ ਤੋਂ ਇਹ ਰਸਤਾ ਦਰਿਆ ਪਾਰ ਹੋ ਕੇ ਨੂਰਪੁਰ ਬੇਦੀ ਤੇ ਅਨੰਦਪੁਰ ਸਾਹਿਬ ਵੱਲ ਚਲਾ ਜਾਂਦਾ ਹੈ। ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦਾ ਇਸ ਰਸਤੇ ਜਾਂ ਇਸ ਪੱਤਣ 'ਤੇ ਆਉਣਾ ਕੋਈ ਤੁਕ ਨਹੀਂ ਰੱਖਦਾ ਕਿਉਂਕਿ ਵੈਰੀ ਦਲ ਅਨੰਦਪੁਰ ਸਾਹਿਬ ਵੱਲੋਂ ਹੀ ਆ ਰਿਹਾ ਸੀ। ਨੂਰਪੁਰ ਬੇਦੀ ਦੇ ਸਾਰੇ ਰਸਤੇ ਵੈਰੀ ਨੇ ਮੱਲੇ ਹੋਏ ਸੀ। ਸਰਸਾ ਪਹਾੜਾਂ ਵਿੱਚੋਂ ਨਿਕਲ ਸਤਲੁਜ ਦਰਿਆ ਵਿੱਚ ਪੈ ਜਾਂਦੀ ਹੈ। ਪਹਾੜਾਂ ਵਾਲੇ ਪਾਸੇ ਨੂੰ ਮਾਤਾ ਜੀ ਤੇ ਸਾਹਿਬਜ਼ਾਦੇ ਨਹੀਂ ਗਏ ਕਿਉਂਕਿ ਉੱਪਰੋਂ ਪਹਾੜੀ ਰਾਜੇ ਦੁਸ਼ਮਣ ਬਣ ਚੁੱਕੇ ਸੀ। ਸਾਨੂੰ ਖੋਜ ਕਰਦਿਆਂ ਬਿਰਧ-ਬਜ਼ੁਰਗਾਂ ਤੋਂ ਪਤਾ ਲੱਗਾ ਕਿ ਸਰਸਾ ਨਦੀ ਨੂੰ ਕੋਈ ਵੀ ਬੇੜੀ ਵਿੱਚ ਦੀ ਲੰਘਣ ਵਾਲਾ ਪੱਤਣ ਹੁਣ ਜਾਂ ਪੁਰਾਣਾ ਕਾਗਜਾਂ ਵਿੱਚ ਨਹੀਂ ਹੈ। ਸਰਸਾ ਸਦਾ ਹੀ ਵਗਣ ਵਾਲਾ ਚੋਅ ਹੈ, ਇਸਨੂੰ ਨਦੀ ਵੀ ਕਹਿ ਦਿੰਦੇ ਹਨ। ਪਹਾੜਾਂ ਵਿੱਚ ਜਦੋਂ ਵੀ ਭਾਰੀ ਮੀਂਹ ਪੈਂਦਾ ਤਾਂ ਸਰਸਾ ਵਿੱਚ ਹੜ੍ਹ ਆ ਜਾਂਦਾ, ਇਹ ਆਪਣਾ ਭਿਆਨਕ ਰੂਪ

ਦਿਖਾ ਜਾਂਦਾ ਹੈ। ਉਵੇਂ ਇਸ ਨੂੰ ਲੰਘਣ ਲਈ ਬੇੜੀ ਦੀ ਜਰੂਰਤ ਨਹੀਂ ਸੀ ਪੈਂਦੀ, ਲੋਕਾਂ ਨੇ ਆਮ ਲਾਂਘੇ ਬਣਾਏ ਹੋਏ ਸੀ। ਸਾਨੂੰ ਇਸ ਖੋਜ ਵਿੱਚ ਪੱਤਣ ਦੇ ਮਲਾਹ ਜੋ ਪੱਤਣ ਦੇ ਠੇਕੇ ਲੈਂਦੇ ਰਹੇ ਨੇ, ਅੱਸੀ-ਪਚਾਸੀ ਸਾਲ ਦੇ ਬਜ਼ੁਰਗਾਂ ਨੇ ਬਹੁਤ ਜਾਣਕਾਰੀ ਦਿੱਤੀ। ਗੁਰਦੁਆਰਾ ਪਰਿਵਾਰ ਵਿਛੋੜੇ ਤੋਂ ਲੈ ਕੇ ਸਰਸਾ ਨੂੰ ਦੋਨੋ ਪਾਸਿਆਂ ਤੋਂ ਪੈਦਲ ਜਾ ਕੇ ਚੰਗੀ ਤਰ੍ਹਾਂ ਦੇਖ ਕੇ ਅਸੀਂ ਇਸ ਨਤੀਜੇ 'ਤੇ ਪਹੁੰਚੇ ਹਾਂ ਕਿ ਜਿੱਥੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਪਰਿਵਾਰ ਨਾਲੋਂ ਵਿੱਛੜ ਕੇ ਪਹਿਲੀ ਰਾਤ ਕੁੰਮੇ ਮਾਸ਼ਕੀ ਦੀ ਝੌਂਪੜੀ ਵਿੱਚ ਕੱਟੀ, ਉਹ ਥਾਂ ਪਿੰਡ ਚੱਕ ਢੇਰਾ ਵਾਲੇ ਪੱਤਣ ਵਾਲੀ ਹੀ ਸਤਲੁਜ ਕਿਨਾਰੇ ਹੈ। ਇਸ ਪੱਤਣ ਤੋਂ ਪੁਰਾਣਾ ਰਸਤਾ ਪਿੰਡ ਲੌਦੀ ਮਾਜਰੇ ਵਿੱਚ ਦੀ ਹੁੰਦਾ ਹੋਇਆ ਰੋਪੜ ਪਹੁੰਚ ਜਾਂਦਾ ਹੈ। ਹੁਣ ਦੇ ਪੱਕੇ ਰਸਤੇ ਰੋਪੜ ਤੋਂ ਪਿੰਡ ਚੱਕ ਢੇਰਾ, ਪੱਤਣ ਦੀ ਦੂਰੀ ਬਾਰਾਂ ਕਿ: ਮੀ: ਤੇ ਨੱਕ ਦੀ ਸੇਧ ਤੋਂ ਅੱਠ ਕਿ: ਮੀ: ਹੈ। ਏਸੇ ਤਰ੍ਹਾਂ ਪਰਿਵਾਰ ਵਿਛੋੜੇ ਤੋਂ ਇਹ ਪੱਤਣ ਸਰਸਾ ਨਦੀ ਦੇ ਕਿਨਾਰੇ-ਕਿਨਾਰੇ ਅੱਠ ਕਿ: ਮੀ: ਤੇ ਨੱਕ ਦੀ ਸੇਧ ਤੋਂ ਪੰਜ ਕਿ: ਮੀ: ਦੀ ਦੂਰੀ 'ਤੇ ਹੈ। ਅਸੀਂ ਪਾਤਸ਼ਾਹ ਜੀ ਦੀ ਕ੍ਰਿਪਾ ਸਦਕਾ ਪੂਰੀ ਤਸੱਲੀ ਨਾਲ ਇਹ ਕਹਿ ਸਕਦੇ ਹਾਂ ਕਿ ਦਾਦੀ ਮਾਂ ਤੇ ਸਾਹਿਬਜ਼ਾਦਿਆਂ ਨੇ ਪਹਿਲੀ ਰਾਤ ਪਿੰਡ ਚੱਕ ਢੇਰਾ ਦੇ ਪੱਤਣ 'ਤੇ ਸਤਲੁਜ ਅਤੇ ਸਰਸਾ ਨਦੀ ਕਿਨਾਰੇ (ਨਦੀ ਪਾਰ ਨਹੀਂ ਕੀਤੀ) ਕੁੰਮੇ ਮਾਸ਼ਕੀ ਕੋਲ ਕੱਟੀ। ਸਤਲੁਜ ਦੇ ਕਿਨਾਰੇ ਦੀ ਗਵਾਹੀ ਭਾਈ ਸੰਤੋਖ ਸਿੰਘ ਜੀ ਵੀ ਭਰਦੇ ਹਨ –

**ਸ੍ਰੀ ਗੁਜਰੀ ਵਿੱਚ ਸਯੰਦਨ ਕੇ ਜੁਗ ਨੰਦਨ ਕੇ ਨੰਦ ਸੰਗ ਚਢਾਈ।**
**ਤਾਹਿ ਸੁਭਾਖ ਕਰੀਂ ਸਮਝਾਵਨ ਲੈ ਅਗਵਾਨ ਚਲੋ ਸਹਾਈ॥**
**ਏਕ ਦੁ ਰਾਤ ਕਹੂੰ ਬਸਿਕੈ ਤਟ "ਸੌਦ੍ਰਵ" ਕੇ ਗਮਨੌਂ ਪਿਖਿ ਥਾਈ॥**

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ – ਭਾਈ ਸੰਤੋਖ ਸਿੰਘ – ਪੰਨਾ ੪੯੬੮ (ਭਾਸ਼ਾ ਵਿਭਾਗ)

ਸਤਲੁਜ ਦਰਿਆ ਦਾ ਪੁਰਾਣਾ ਨਾਂ **ਸੌਦ੍ਰਵ** ਹੀ ਹੈ। ਇਸ ਕਿਨਾਰੇ ਮਾਤਾ ਜੀ ਨੇ ਇੱਕ ਝੌਂਪੜੀ ਦੇਖੀ, ਸੂਰਜ ਮਿਟ ਗਿਆ ਸੀ, ਹਨੇਰਾ ਪਸਰ ਰਿਹਾ ਸੀ, ਠਰੀ ਹੋਈ ਰਾਤ ਤੋਂ ਬਚਣ ਲਈ ਠਾਹਰ ਦੀ ਲੋੜ ਸੀ। ਮਾਤਾ ਜੀ ਨੰਨ੍ਹੀਆਂ ਜਿੰਦਾਂ ਨੂੰ ਨਾਲ ਲੈ ਝੌਂਪੜੀ ਵਿੱਚ ਚਲੇ ਗਏ। ਇਸ ਝੌਂਪੜੀ ਵਿੱਚ ਕਰੀਮ ਬਖਸ਼ ਮਾਛੀ ਰਹਿੰਦਾ ਸੀ। ਮਾਛੀ ਤੋਂ ਭਾਵ ਬੇੜੀ ਚਲਾਉਣ ਵਾਲਾ ਮਲਾਹ। **ਗੁਰੂ ਕੀਆਂ ਸਾਖੀਆਂ** ਵਿੱਚ ਇਸਦਾ

ਨਾਂ ਕਰੀਮ ਬਖਸ਼ ਮਾਛੀ ਤੇ ਕੁੰਮਾ ਮਾਸ਼ਕੀ ਆਇਆ ਹੈ। ਮਾਤਾ ਜੀ ਤੋਂ ਸਾਰਾ ਹਾਲ ਸੁਣ ਇਹ ਗਰੀਬ ਮਲਾਹ ਮਾਤਾ ਜੀ ਦੇ ਚਰਨੀਂ ਢਹਿ ਪਿਆ, ਗਰੀਬੀ ਦਾਅਵੇ ਆਸਣ ਵਿਛਾ ਦਿੱਤਾ। ਕੁੰਮਾ ਮਾਸ਼ਕੀ ਆਪ ਵੀ ਜ਼ੁਲਮ ਦਾ ਝੰਬਿਆ ਹੋਇਆ ਜ਼ਬਰਦਸਤੀ ਮੁਸਲਮਾਨ ਬਣਾਇਆ ਗਿਆ, ਬਦਲ ਕੇ ਇਸ ਦਾ ਨਾਂ ਕਰੀਮ ਬਖਸ਼ ਰੱਖ ਦਿੱਤਾ। ਲੋਕ ਕੀਮਾ ਕਹਿਣ ਲੱਗ ਪਏ। ਇਸਦਾ ਪਹਿਲਾ ਪੂਰਾ ਨਾਂ ਕਰਮੂ ਸੀ ਪਰ ਲੋਕੀ ਇਸਨੂੰ ਕੁੰਮਾ ਮਾਸ਼ਕੀ ਕਹਿ ਬੁਲਾਉਂਦੇ।

**ਚੌਪਈ –**

**ਇੱਕ ਸੱਕਾ ਹਿੰਦੂ ਤਹਿ ਆਹੀ॥**
**ਤੁਰਕ ਜੋਰ ਤਹਿ ਜਨਮ ਵਟਾਹੀ॥**
**ਕੁੰਮੇ ਤੇ ਕੀਮਾ ਤਹਿ ਕੀਨਾ॥**
**ਤਿਸਹੀ ਕੈ ਗ੍ਰਿਹ ਬਾਸਾ ਲੀਨਾ॥**

ਕ੍ਰਿਤ ਭਾਈ ਦੁੱਨਾ ਸਿੰਘ – ਪੰਨਾ ੨੨ (ਚਾਰ ਸਾਹਿਬਜ਼ਾਦੇ – ਪਿਆਰਾ ਸਿੰਘ ਪਦਮ)

ਕੁੰਮੇ ਨੇ ਜੋ ਵੀ ਉਹਦੇ ਕੋਲ ਭਾਰਾ ਕੱਪੜਾ ਸੀ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਦੇ ਦਿੱਤਾ। ਆਪ ਨੇੜੇ ਦੇ ਨਗਰ ਨੂੰ ਮਾਈ ਲੱਛਮੀ ਨਾਂ ਦੀ ਬ੍ਰਾਹਮਣੀ ਕੋਲੋਂ ਪ੍ਰਸ਼ਾਦੇ ਲੈਣ ਚਲਾ ਗਿਆ। ਇਹ ਵਿਧਵਾ ਮਾਈ ਬਹੁਤ ਧਰਮਾਤਮਾ ਤੇ ਨੇਕ ਸੀ। ਘਰ ਵਿੱਚ ਇਕੱਲੀ ਰਹਿੰਦੀ ਰਾਹੀ-ਮੁਸਾਫਿਰ ਨੂੰ ਭੋਜਨ ਛਕਾ ਕੇ ਪਰਮਾਤਮਾ ਦਾ ਨਾਮ ਲੈ ਛੱਡਦੀ। ਕੁੰਮੇ ਨੇ ਸਾਰੀ ਗੱਲ ਇਸਨੂੰ ਦੱਸੀ। ਇਸਨੇ ਛੇਤੀ-ਛੇਤੀ ਭੋਜਨ ਤਿਆਰ ਕਰ ਕੁੰਮੇ ਨੂੰ ਦੇ ਦਿੱਤਾ ਤਾਂ ਕਿ ਭੁੱਖਣ-ਭਾਣੇ ਗੁਰੂ ਪੁੱਤਰਾਂ ਤੇ ਦਾਦੀ ਮਾਂ ਨੂੰ ਭੋਜਨ ਛਕਾਉਣ ਵਿੱਚ ਹੋਰ ਦੇਰ ਨਾ ਹੋ ਜਾਵੇ। "ਮੈਂ ਸਵੇਰੇ ਦਰਸ਼ਨ ਕਰਨ ਆਵਾਂਗੀ, ਨਾਲ ਭੋਜਨ ਵੀ ਲਈ ਆਉਂਗੀ", ਕੁੰਮੇ ਨੂੰ ਮਾਈ ਲੱਛਮੀ ਨੇ ਕਿਹਾ। ਕੁੰਮਾ ਅੱਛਾ ਕਹਿ ਕਾਹਲੀ-ਕਾਹਲੀ ਕਦਮ ਪੁੱਟਦਾ ਝੌਂਪੜੀ ਵਿੱਚ ਆਣ ਪਹੁੰਚਾ। ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਬਹੁਤ ਪਿਆਰ ਨਾਲ ਪ੍ਰਸ਼ਾਦੇ ਛਕਾਏ। ਜੋ ਗਰਮ ਕੱਪੜਾ ਮਾਈ ਲੱਛਮੀ ਕੋਲੋਂ ਲੈ ਕੇ ਆਇਆ ਸੀ ਉਹ ਵੀ ਮਾਤਾ ਜੀ ਨੂੰ ਦੇ ਦਿੱਤਾ। ਆਪ ਵੀ ਰੁੱਖੀ-ਸੁੱਕੀ ਖਾ ਲਈ। ਮਹਿਲਾਂ ਵਿੱਚ ਰਹਿਣ ਵਾਲੇ ਅੱਜ ਠਰੀ ਹੋਈ ਰਾਤ ਕੁੱਲੀ ਵਿੱਚ ਕੱਟ ਰਹੇ ਨੇ। ਦਾਦੀ ਮਾਂ ਤੋਂ ਮਾਤਾ-ਪਿਤਾ ਤੇ ਭਰਾਵਾਂ ਦਾ

ਪੁੱਛਦੇ, ਕਸ਼ਟਾਂ ਭਰੇ ਸਫਰ ਦੇ ਥੱਕੇ ਦੋਵੇਂ ਵੀਰ ਦਾਦੀ ਮਾਂ ਨਾਲ ਚਿੰਬੜ ਕੇ ਸੌਂ ਗਏ। ਦਾਦੀ ਮਾਸੂਮ ਜਿੰਦਾਂ ਨੂੰ ਕਲਾਵੇ ਵਿੱਚ ਲੈ ਨਿੱਘ ਦੇਂਦੀ ਤੇ ਸਾਰੇ ਪਰਿਵਾਰ ਬਾਰੇ ਸੋਚਦੀ। ਅੱਖਾਂ ਮੂਹਰੇ ਸਾਰੀ ਝਾਕੀ ਲੰਘਦੀ ਗਈ, ਸੋਚ ਹੋਰ ਵੀ ਗੰਭੀਰ ਹੁੰਦੀ ਗਈ। ਹਿਰਦੇ ਵਿੱਚ ਅਕਾਲ ਪੁਰਖ ਅੱਗੇ ਅਰਦਾਸ ਕਰਦੀ ਦਾਦੀ ਮਾਂ ਦੇ ਬਿਰਧ ਤੇ ਥੱਕੇ ਸਰੀਰ ਨੂੰ ਪਤਾ ਨਹੀਂ ਕਦੋਂ ਨੀਂਦ ਆ ਗਈ।

ਕੁੰਮਾ ਮਾਸ਼ਕੀ ਵੀ ਕੁੱਲੀ ਤੋਂ ਬਾਹਰ ਨਿੱਕ-ਸੁੱਕ ਲੈ ਕੇ ਲੰਮਾ ਪੈ ਗਿਆ। ਇਹ ਗਰੀਬ ਮਲਾਹ ਇਸ ਪੱਤਣ 'ਤੇ ਬੇੜੀ ਚਲਾਉਂਦਾ ਸੀ। ਲੋਕਾਂ ਨੂੰ ਦਰਿਆ ਪਾਰ ਕਰਾਉਣ ਦਾ ਜੋ ਮਿਲਦਾ ਉਹਦੇ ਵਿੱਚ ਆਪਣਾ ਗੁਜ਼ਾਰਾ ਕਰਦਾ। ਅੱਜ ਲੰਮੇ ਪਏ ਨੂੰ ਨੀਂਦ ਨਹੀਂ ਸੀ ਆ ਰਹੀ, ਜ਼ੁਲਮੀਂ ਹਕੂਮਤ ਨੂੰ ਇਹਦਾ ਮਨ ਲਾਹਨਤਾਂ ਪਾਉਂਦਾ ਰਿਹਾ। ਦਸਮ ਪਿਤਾ ਜੀ ਦਾ ਜ਼ੁਲਮ ਤੇ ਜਬਰ ਨਾਲ ਟੱਕਰ ਲੈਣ ਤੇ ਸਾਰੇ ਪਰਿਵਾਰ ਦਾ ਵਿਛੜਨ ਦਾ ਸੋਚ ਰਿਹਾ ਸੀ। ਇਹ ਅੰਦਰ ਹੀ ਅੰਦਰ ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿ ਉੱਠਦਾ। ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਨੂੰ ਕੁੱਲੀ ਵਿੱਚ ਸੁੱਤਿਆਂ ਦੇਖ ਇਹਦਾ ਮਨ ਭਰ ਆਇਆ ਕਿ ਸਾਡੇ ਗਰੀਬਾਂ ਵਾਸਤੇ ਮਹਿਲਾਂ ਵਿੱਚ ਰਹਿਣ ਵਾਲੇ ਕਿਵੇਂ ਕਸ਼ਟ ਝੱਲਦੇ ਨੇ। ਕਿਵੇਂ ਘਰੋਂ ਬੇਘਰ ਹੋਏ ਪੋਹ ਦੀਆਂ ਠਰੀਆਂ ਰਾਤਾਂ ਗੁਜ਼ਾਰਦੇ ਨੇ। ਸਾਡੇ ਗਰੀਬਾਂ ਤੇ ਮਜ਼ਲੂਮਾਂ ਦੀ ਰਾਖੀ ਲਈ ਇਸ ਗੁਰੂ ਪਰਿਵਾਰ ਨੇ ਕੀ-ਕੀ ਦੁੱਖ ਨਹੀਂ ਝੇਲੇ। ਕੁੱਲੀ ਵੱਲ ਦੇਖ ਕੁੰਮਾ ਮਾਸ਼ਕੀ ਸਿਸਕੀਆਂ ਲੈਣ ਲੱਗ ਪਿਆ। ਇਸਦਾ ਗੱਚ ਭਰ ਆਇਆ, ਸਾਰੀ ਰਾਤ ਅੱਖਾਂ 'ਚੋਂ ਅੱਥਰੂ ਨਾ ਰੁਕੇ। ਕੁੰਮੇ ਮਾਸ਼ਕੀ ਲਈ ਇਹ ਰਾਤ ਬਹੁਤ ਦਰਦਨਾਕ ਹੋ ਨਿੱਬੜੀ। ਪਰਿਵਾਰ ਨਾਲੋਂ ਵਿੱਛੜ ਕੇ ਮਾਤਾ ਗੁਜਰ ਕੌਰ ਜੀ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਤੇ ਸਾਹਿਬਜ਼ਾਦਾ ਫਤਿਹ ਸਿੰਘ ਜੀ ਨੇ ਪਹਿਲੀ ਰਾਤ ੭ ਪੋਹ, ੧੭੬੧ ਬਿ: (੨੧ ਦਸੰਬਰ, ੧੭੦੪ ਈ:) ਨੂੰ ਕੁੰਮੇ ਮਾਸ਼ਕੀ ਦੀ ਝੌਂਪੜੀ ਵਿੱਚ ਝੱਲ-ਝਾੜੀਆਂ 'ਚ ਸਰਸਾ ਨਦੀ ਤੇ ਸਤਲੁਜ ਦਰਿਆ ਦੇ ਸਾਂਝੇ ਕਿਨਾਰੇ 'ਤੇ ਪਿੰਡ ਚੱਕ ਢੇਰਾ ਦੇ ਪੱਤਣ 'ਤੇ ਬਤੀਤ ਕੀਤੀ।

## ਸੂਚਨਾ

ਜਿੱਥੇ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਨੇ ਪਹਿਲੀ ਰਾਤ ਬਤੀਤ ਕੀਤੀ, ਏਥੇ ਕੋਈ ਅਸਥਾਨ ਨਹੀਂ ਬਣਿਆ। ਸਾਨੂੰ ਸਾਰੇ ਸਿੱਖ ਪੰਥ ਨੂੰ ਸੋਚਣਾ ਚਾਹੀਦਾ ਹੈ ਕਿ

ਅੱਜ ੩੦੦ ਸਾਲ ਬੀਤ ਜਾਣ ਤੱਕ ਵੀ ਅਸੀਂ ਏਥੇ ਕੋਈ ਯਾਦਗਾਰ ਨਹੀਂ ਬਣਾ ਸਕੇ। ਕੁੰਮੇ ਮਾਸ਼ਕੀ ਦੀ ਕੁਰਬਾਨੀ ਵੀ ਘੱਟ ਨਹੀਂ ਹੈ। ਉਸ ਗਰੀਬ ਮਲਾਹ ਦੀ ਕੁਰਬਾਨੀ ਨੂੰ ਸਿੱਖ ਜਗਤ ਨੂੰ ਕਦੇ ਵੀ ਭੁਲਾਉਣਾ ਨਹੀਂ ਚਾਹੀਦਾ। ਕੁੰਮੇ ਮਾਸ਼ਕੀ, ਮਾਤਾ ਜੀ ਤੇ ਸਾਹਿਬਜ਼ਾਦਿਆਂ ਦੀ ਸਾਂਝੀ ਯਾਦਗਾਰ ਬਣਾਉਣ ਲਈ ਛੇਤੀ ਕਦਮ ਪੁੱਟਣੇ ਚਾਹੀਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ, ਕਾਰ ਸੇਵਾ ਵਾਲੇ ਬਾਬੇ, ਸਮੂਹ ਸਿੱਖ ਜਥੇਬੰਦੀਆਂ, ਸਿੱਖ ਵਿਦਵਾਨਾਂ ਤੇ ਇਤਿਹਾਸਕ ਖੋਜੀਆਂ ਨੂੰ ਸਾਡੇ ਵੱਲੋਂ ਨਿਮਰਤਾ ਸਹਿਤ ਬੇਨਤੀ ਹੈ ਕਿ ਹੋਰ ਅਵੇਸਲੇ ਨਾ ਹੋਵੋ। ਇਸ ਥਾਂ ਦੀ ਨਿਸ਼ਾਨ ਦੇਹੀ ਕਰਕੇ ਉਹਨਾਂ ਨਿੱਕੀਆਂ ਜਿੰਦਾਂ, ਦਾਦੀ ਮਾਂ ਤੇ ਕੁੰਮੇ ਮਾਸ਼ਕੀ ਦੇ ਨਾਂ ਦਾ ਨਿਸ਼ਾਨ ਝੁਲਾ ਦੇਵੋ। ਅਸੀਂ ਸਤਿਗੁਰੂ ਪਾਤਸ਼ਾਹ ਜੀ ਦੇ ਚਰਨਾਂ 'ਚ ਬੇਨਤੀ ਕਰਦੇ ਹਾਂ ਕਿ ਗਰੀਬ ਨਿਵਾਜ ਜੀ ਆਪ ਹੀ ਆਪਣੀ ਗੁਰਸਿੱਖ ਸੰਗਤ 'ਤੇ ਕ੍ਰਿਪਾ ਕਰਕੇ ਸਿੱਖ ਪੰਥ ਤੋਂ ਇਹ ਸੇਵਾ ਕਰਵਾ ਲਵੋ। ਅਸੀਂ ਆਪਣੇ ਜਿਉਂਦੇ ਜੀਅ ਕੁੰਮੇ ਮਾਸ਼ਕੀ ਦੀ ਝੌਂਪੜੀ ਤੇ ਆਲੀਸ਼ਾਨ ਮਹਿਲ ਗੁਰਦੁਆਰੇ ਦੇ ਰੂਪ ਵਿੱਚ ਦੇਖ ਸਕੀਏ।

**(ਪਿੰਡ ਚੱਕ ਢੇਰਾ, ਡਾਕਖਾਨਾ ਲੌਦੀ ਮਾਜਰਾ, ਤਹਿਸੀਲ-ਜ਼ਿਲ੍ਹਾ ਰੋਪੜ)**



# ਦੂਜੀ ਰਾਤ

ਸਵੇਰ ਹੋਈ, ਮਾਈ ਲੱਛਮੀ ਜੋ ਸਰਿਆ-ਬਣਿਆ ਭੋਜਨ ਤਿਆਰ ਕਰ ਲੈ ਆਈ। ਮਾਤਾ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ, ਨਿੱਕੀਆਂ ਜਿੰਦੜੀਆਂ ਦੇ ਦਰਸ਼ਨ ਕਰ ਨਿਹਾਲ ਹੋਈ। ਕੁੰਮੇ ਮਾਸ਼ਕੀ ਸਮੇਤ ਸਾਰਿਆਂ ਨੂੰ ਭੋਜਨ ਛਕਾਇਆ। ਕੁੰਮਾ ਖੱਚਰ ਨੂੰ ਘਾਹ-ਪੱਠਾ ਪਾ, ਨੇੜੇ ਰਸਤੇ ਦੇ ਆਲੇ-ਦੁਆਲੇ ਤੋਂ ਦੁਸ਼ਮਣ ਦੀਆਂ ਕੰਨਸੋਆਂ ਲੈਣ ਲੱਗਾ। ਮਾਈ ਲੱਛਮੀ ਸੇਵਾ ਵਿੱਚ ਹਾਜਰ ਰਹੀ, ਉਸਨੇ ਬਹੁਤ ਚਾਅ ਨਾਲ ਸੇਵਾ ਕੀਤੀ। ਗੁਰੂ ਜੀ ਨੇ ਅਨੰਦਪੁਰ ਨੂੰ ਛੱਡ ਦਿੱਤਾ, ਸਰਸਾ ਦੇ ਕਿਨਾਰੇ ਗੁਰੂ ਪਰਿਵਾਰ ਵਿੱਛੜ ਗਿਆ, ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਸਰਸਾ ਨਦੀ ਕਿਨਾਰੇ ਕਿਸੇ ਮਲਾਹ ਕੋਲ ਪੱਤਣ 'ਤੇ ਠਹਿਰੇ ਹੋਏ ਨੇ, ਗੰਗੂ ਨੂੰ ਕਿਤਿਓਂ ਉੱਡਦੀ-ਉੱਡਦੀ ਖਬਰ ਮਿਲੀ। **ਕਥਾ ਗੁਰੂ ਜੀ ਕੇ ਸੁਤਨ ਕੀ** ਵਿੱਚ ਭਾਈ ਦੁੱਨਾ ਸਿੰਘ ਜੀ ਹੰਡੂਰੀਆ ਲਿਖਦਾ ਹੈ –

**ਚੌਪਈ –**

**ਅਬੈ ਇਹ ਕਥਾ ਅਵਰ ਜਨਾਊ, ਜੋ ਜੋ ਬੀਤੀ ਸਭੈ ਸੁਨਾਊਂ॥**
**ਦੋਇ ਮਸੰਦ ਸਹੇੜੀ ਰਹੈਂ ਇਕ ਦਰਬਾਰੀ ਧੂਮਾ ਕਹੈ॥**

ਭਾਈ ਦੁੱਨਾ ਸਿੰਘ ਕਹਿੰਦੇ ਨੇ ਕਿ ਮੈਂ ਤੁਹਾਨੂੰ ਇੱਕ ਹੋਰ ਕਥਾ ਸੁਣਾਉਂਦਾ ਹਾਂ। ਇੱਕ ਹੋਰ ਤੋਂ ਭਾਵ ਇਹ ਕਿ ਪਹਿਲਾਂ ਭਾਈ ਦੁੱਨਾ ਜੀ ਕੁੰਮੇ ਮਾਸ਼ਕੀ ਅਤੇ ਮਾਈ ਲੱਛਮੀ ਦੀ ਕਹਾਣੀ ਸੁਣਾ ਚੁੱਕਾ ਹੈ। ਸਹੇੜੀ ਦੇ ਦੋ ਮਸੰਦ ਜਿਹਨਾਂ ਦਾ ਨਾਂ ਧੂਮਾ ਤੇ ਦਰਬਾਰੀ ਹੈ। ਇਹ ਦੋਨੇ ਨਾਂ ਗੰਗੂ ਦੇ ਨਾਂ ਦੀ ਅਦਲ-ਬਦਲ ਹਨ।

**ਸੋਰਠਾ :**

**ਤਿਨੈ ਸੁਨੀ ਯਹ ਬਾਇ, ਤਹਾਂ ਖੇਡ ਐਸੇ ਭਯੋ॥**
**ਆਯੋ ਤਿਤਹੀ ਧਾਇ, ਜੋ ਕਿਤਹੂੰ ਕੋਊ ਪਾਈਐ॥**

ਜਦੋਂ ਗੰਗੂ ਨੇ ਇਹ ਬਾਇ (ਬਾਤ) ਸੁਣੀ ਕਿ ਸਰਸਾ ਦੇ ਕਿਨਾਰੇ ਗੁਰੂ

ਪਰਿਵਾਰ ਵਿੱਛੜ ਗਿਆ ਹੈ, ਇਹੋ ਜਿਹੀ ਖੇਡ ਬਣ ਗਈ ਹੈ ਕਿ ਕਿਸੇ ਮਲਾਹ ਦੇ ਪਾਸ ਦਾਦੀ ਮਾਂ ਤੇ ਛੋਟੇ ਸਾਹਿਬਜ਼ਾਦੇ ਠਹਿਰੇ ਹੋਏ ਹਨ ਤਾਂ ਇਹ ਉੱਥੇ ਧਾਇ (ਤੇਜੀ ਨਾਲ) ਆਇਆ। ਇਸਨੂੰ ਇਵੇਂ ਲੱਗਾ ਜਿਵੇਂ ਇਸਨੇ ਕੋਈ ਕੀਮਤੀ ਚੀਜ ਪ੍ਰਾਪਤ ਕਰ ਲਈ ਹੋਵੇ।

**ਏਕ ਲਾਲ ਜੋ ਮਿਲ ਹੈ ਆਈ। ਤਉ ਹਮਰੀ ਸਭ ਬਿਧਿ ਬਨ ਜਾਈ॥**
**ਮਗ ਮੇਂ ਸੱਕਾ ਮਿਲਯੋਂ ਸੁ ਜਾਂਕੋ। ਤਿਸ ਪ੍ਰਤਿ ਪੂਛਯੋ ਨਾਮ ਸੁ ਤਾਂ ਕੋ॥**

ਗੰਗੂ ਦੇ ਮਨ ਵਿੱਚ ਆਇਆ ਕਿ ਜੇਕਰ ਮੈਨੂੰ ਇੱਕ ਲਾਲ, ਰਤਨ-ਮਾਣਕ ਮਿਲ ਜਾਵੇ ਤਾਂ ਮੇਰੀ ਸਭ ਬਿਧ (ਕਿਸਮਤ) ਬਣ ਜਾਵੇਗੀ। ਇਹ ਲਾਲਚੀ ਅਤੇ ਮੱਕਾਰ ਬਿਰਤੀ ਵਾਲਾ ਆਦਮੀ ਸੀ। ਕਦੇ ਅਨੰਦਪੁਰ ਵਿਖੇ ਗੁਰੂ ਘਰ ਦੇ ਲੰਗਰ ਵਿੱਚ ਸੇਵਾਦਾਰ ਰਹਿ ਚੁੱਕਾ ਗੰਗੂ ਜਾਣਦਾ ਸੀ ਕਿ ਗੁਰੂ ਘਰ ਦਾ ਖਜਾਨਾ ਦਾਦੀ ਮਾਂ ਦੇ ਕੋਲ ਹੀ ਹੁੰਦਾ ਹੈ। ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀ ਢੂੰਡ-ਭਾਲ ਵੀ ਲਾਲਚ ਵਸ ਕਰ ਰਿਹਾ ਹੈ, ਮਨ ਵਿੱਚ ਤਾਂ ਲਾਲ-ਮਾਣਕ ਮਿਲ ਜਾਣ ਦੀ ਲਾਲਸਾ ਭਰੀ ਹੋਈ ਸੀ। ਮਗ (ਰਸਤੇ) ਵਿੱਚ ਝੌਂਪੜੀ ਦੇ ਨੇੜੇ ਹੀ ਇਸਨੂੰ ਸੱਕਾ (ਕੁੰਮਾ ਮਾਸ਼ਕੀ) ਮਿਲਿਆ। ਉਸ ਕੋਲੋਂ ਇਸਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਦੇ ਨਾਮ ਪੁੱਛੇ।

**ਤਉ ਸੱਕੇ ਯਹ ਬਾਤ ਚਲਾਈ॥**
**ਤੁਮ ਕਿਮ ਪੂਛਤ ਬਾਤ ਜਨਾਈ॥**
**ਤਿਨਹਿ ਕਹਯੋ ਹਮ ਉਨਕੇ ਦਾਸਾ॥**
**ਮਸੰਦ ਨਾਮ ਜਗ ਮਾਹੇ ਬਾਸਾ॥**

ਤਾਂ ਕੁੰਮੇ ਮਾਸ਼ਕੀ ਨੇ ਕਿਹਾ ਕਿ ਤੂੰ ਉਹਨਾਂ ਦੇ ਨਾਂ ਕਿਉਂ ਪੁੱਛਦਾ ਏਂ, ਮੈਨੂੰ ਵੀ ਇਹ ਗੱਲ ਦੱਸਣੀ ਕਰ। ਗੰਗੂ ਨੇ ਕਿਹਾ ਕਿ ਅਸੀਂ ਉਨ੍ਹਾਂ ਦੇ ਸੇਵਕ ਹਾਂ, ਮਸੰਦ ਕਰਕੇ ਦੁਨੀਆਂ 'ਚ ਵਸਦੇ ਹਾਂ।

**ਪਹਰਾ :**

**ਢੂੰਡ ਭਾਲ ਜੋ ਕੀਨੇ ਸਭ ਹੀ ਏਕਠੇ॥**
**ਪੁਰ ਅਨੰਦ ਗ੍ਰਿਹ ਮਾਹਿ, ਬਸੈ ਤਹਿ ਨੇਕਠੇ॥**
**ਤਬਹਿ ਮਾਸ਼ਕੀ ਕਹੈ, ਅਬੈ ਤੁਮ ਜਾਨਯੋ॥**
**ਲੈ ਆਉ ਗ੍ਰਿਹ ਮਾਹਿ, ਦੇਖਿ ਬਿਗਸਾਨਯੋ॥**

ਇਸਨੇ ਹੋਰ ਤਸੱਲੀ ਕਰਾਉਣ ਲਈ ਕਿਹਾ ਕਿ ਅਸੀਂ (ਇੱਥੇ ਦੋ ਮਸੰਦਾਂ ਦਾ ਜ਼ਿਕਰ ਹੈ, ਇਸਤੋਂ ਇਹ ਲੱਗਦਾ ਹੈ ਕਿ ਗੰਗੂ ਨਾਲ ਉਸਦਾ ਕੋਈ ਹੋਰ ਸਾਥੀ ਵੀ ਉਸਦੇ ਨਾਲ ਸੀ) ਮਾਤਾ ਜੀ ਤੇ ਸਾਹਿਬਜ਼ਾਦਿਆਂ ਦੀ ਢੂੰਡ-ਭਾਲ ਏਕਠੇ (ਇਕੱਠੇ) ਕਰ ਰਹੇ ਹਾਂ। ਅਨੰਦਪੁਰ ਵਿਖੇ ਅਸੀਂ ਮਾਤਾ ਜੀ ਦੇ ਘਰ ਦੇ ਨੇਕਠੇ (ਨੇੜੇ) ਹੀ ਵਸਦੇ ਸੀ ਤਾਂ ਕੁੰਮਾ ਮਾਸਕੀ ਇਸ ਦੀ ਸਾਰੀ ਗੱਲ ਸੁਣ ਕੇ ਤੇ ਇਸ 'ਤੇ ਤਸੱਲੀ ਕਰ ਕੇ ਕਹਿਣ ਲੱਗਾ ਕਿ ਹੁਣ ਤੂੰ ਹੀ ਜਾਣੀਂ ਅੱਗੇ ਕਿਵੇਂ ਕਰਨਾ ਹੈ। ਇਹ ਕਹਿ ਕਿ ਆਪਣੀ ਝੌਂਪੜੀ ਵਿੱਚ ਲੈ ਆਇਆ ਤੇ ਦੇਖ ਕੇ ਖੁਸ਼ ਹੋ ਰਿਹਾ ਹੈ ਕਿ ਮਾਤਾ ਜੀ ਨੂੰ ਉਹਨਾਂ ਦਾ ਪੁਰਾਣਾ ਸੇਵਾਦਾਰ ਮਿਲ ਗਿਆ, ਉਹਨਾਂ ਨੂੰ ਹੁਣ ਚਿੰਤਾ ਕਰਨ ਦੀ ਲੋੜ ਨਹੀਂ ਹੈ, ਗੰਗੂ ਜਿਵੇਂ ਚਾਹੇਗਾ ਕਰ ਲਵੇਗਾ।

**ਮਾਤਾ ਜੀ ਕੋ ਸੀਸ ਟੇਕ ਤਬ ਏਹੁ ਕਹੀ॥**
**ਚਲੋ ਹਮਾਰੀ ਮਾਤ, ਨੇਤ ਬਿਧਿ ਯਹ ਸਹੀ॥**
**ਤਬੈ ਭਈ ਪ੍ਰਸੰਨ ਮਿਲਯੋ ਤਹਿੰ ਆਇਕੈ॥**
**ਪੂਛੀ ਸਗਲੀ ਬਾਤ ਕਹੀ ਸਮਝਾਇਕੈ॥**

ਝੁੱਗੀ ਵਿੱਚ ਜਾ ਕੇ ਗੰਗੂ ਨੇ ਮੱਥਾ ਟੇਕਿਆ ਤੇ ਹੌਂਸਲੇ ਦੀ ਗੱਲ ਕਰਦਿਆਂ ਕਿਹਾ ਕਿ ਮਾਤਾ ਜੀ ਹੁਣ ਤੁਸੀਂ ਚਿੰਤਾ ਨਾ ਕਰੋ, ਕਿਸਮਤ ਵਿੱਚ ਇਹੋ ਹੋਣਾ ਲਿਖਿਆ ਸੀ। ਮਾਤਾ ਜੀ ਪੁਰਾਣਾ ਸੇਵਾਦਾਰ ਜਾਣ ਬਹੁਤ ਪ੍ਰਸੰਨ ਹੋਏ ਕਿ ਸਾਨੂੰ ਆਣ ਕੇ ਮਿਲਿਆ ਹੈ। ਸਾਰੀ ਗੱਲ-ਬਾਤ ਮਾਤਾ ਜੀ ਨੇ ਪੁੱਛੀ, ਹਾਲਾਤ ਕਿਹੋ ਜਿਹੇ ਨੇ ਸਾਰੀ ਜਾਣਕਾਰੀ ਲਈ ਤੇ ਸਮਝਾ ਕੇ ਕਿਹਾ ਕਿ ਤੂੰ ਇਹਨਾਂ ਜਿੰਦਾਂ ਨੂੰ ਇਹਨਾਂ ਦੇ ਪਿਤਾ ਨਾਲ ਮਿਲਾ ਦੇ ਤੇਰਾ ਵੱਡਾ ਪੁੰਨ ਹੋਵੇਗਾ। ਗੰਗੂ ਨੇ ਕਿਹਾ ਕਿ ਤੁਸੀਂ ਕੋਈ ਫਿਕਰ ਨਾ ਕਰੋ, ਮੈਂ ਛੇਤੀ ਹੀ ਜਿੱਧਰ ਗੁਰੂ ਜੀ ਗਏ ਨੇ, ਉਸੇ ਰਸਤੇ ਚੱਲ ਕੇ ਗੁਰੂ ਜੀ ਨੂੰ ਮਿਲਾ ਦੇਵਾਂਗਾ। ਮਾਤਾ ਜੀ ਨੂੰ ਕੋਈ ਖਬਰ ਨਹੀਂ ਸੀ ਕਿ ਉਹਨਾਂ ਦਾ ਬਾਕੀ

ਪਰਿਵਾਰ ਕਿੱਥੇ ਹੈ। ਪੁਰਾਣਾ ਸੇਵਾਦਾਰ ਹੋਣ ਕਰਕੇ ਮਾਤਾ ਜੀ ਨੇ ਗੰਗੂ 'ਤੇ ਭਰੋਸਾ ਕਰ ਲਿਆ ਤੇ ਨਾਲ ਚੱਲਣ ਦੀ ਤਿਆਰੀ ਕੀਤੀ।

**ਦੋਹਰਾ**

**ਦੁਇ ਮੋਹਰ ਕੀ ਆਰਸੀ, ਪੰਚ ਚੂੜੀਆਂ ਸਾਥ॥**
**ਤਿਸਹੀ ਬ੍ਰਾਹਮਨੀ ਕੋ ਦਈ, ਜੋ ਪ੍ਰਸਾਦ ਵਹੁ ਖ੍ਵਾਤ॥**
**ਰੁਪਯਾ ਪਾਂਚ ਸੈ ਤਿਸ ਦਯੋ, ਕੀਮਾ ਨਾਮ ਜੁ ਆਹਿ॥**
**ਤਿਨਹੂੰ ਜੋ ਮਸਤਕ ਟੇਕ ਕੈ, ਲੀਨਾ ਤਬਹਿ ਉਠਹਿ॥**

ਮਾਤਾ ਜੀ ਨੇ ਜਾਣ ਲੱਗਿਆਂ ਮਾਈ ਲੱਛਮੀ ਨੂੰ ਦੋ ਸੋਨੇ ਦੀਆਂ ਮੋਹਰਾਂ ਦੇ ਮੁੱਲ ਦੀ ਆਰਸੀ ਜੋ ਹੱਥ ਦੇ ਅੰਗੂਠੇ 'ਚ ਪਾਉਣ ਵਾਲਾ ਸ਼ੀਸ਼ਾ ਜੜਿਆ ਕੀਮਤੀ ਗਹਿਣਾ ਹੁੰਦਾ ਹੈ ਤੇ ਸੋਨੇ ਦੀਆਂ ਪੰਜ ਚੂੜੀਆਂ ਦਿੱਤੀਆਂ। ਕੁੰਮੇ ਮਾਸ਼ਕੀ ਨੂੰ ਪੰਜ ਰੁਪਏ ਦਿੱਤੇ। ਇਸ ਗਰੀਬ ਮਲਾਹ ਨੇ ਮਾਤਾ ਜੀ ਨੂੰ ਮੱਥਾ ਟੇਕ ਕੇ ਗੁਰੂ ਮਾਤਾ ਜੀ ਦੀ ਬਖਸ਼ਿਸ਼ ਜਾਣ ਉਠਾ ਲਏ। ਮਾਤਾ ਜੀ ਨੇ ਇਹਨਾਂ ਦੋਨ੍ਹਾਂ ਦਾ ਬਹੁਤ ਧੰਨਵਾਦ ਕੀਤਾ। ਕੁੰਮੇ ਮਾਸ਼ਕੀ ਨੇ ਆਪਣੀ ਬੇੜੀ ਵਿੱਚ ਬਿਠਾ ਸਾਰਿਆਂ ਨੂੰ ਸਮੇਤ ਖੱਚਰ ਪਾਰ ਕਰਾ, ਇੱਕ ਪਿਲਕਣ ਦੇ ਦਰੱਖਤ ਥੱਲੇ ਉਤਾਰ ਦਿੱਤਾ ਜਿਸ ਨਾਲ ਉਹ ਬੇੜੀ ਬੰਨ੍ਹਿਆ ਕਰਦਾ ਸੀ। ਇਹ ਪਿਲਕਣ ਦਾ ਪੁਰਾਤਨ ਦਰੱਖਤ ਅੱਜ ਵੀ ਪਿੰਡ ਚੱਕ ਢੇਰਾ ਵਿਖੇ ਮੌਜੂਦ ਹੈ। ਕੁੰਮਾ ਮਾਸ਼ਕੀ ਦੂਰ ਤੱਕ ਸਾਹਿਬਜ਼ਾਦਿਆਂ ਤੇ ਮਾਤਾ ਜੀ ਨੂੰ ਦੇਖਦਾ ਰਿਹਾ। ਮਾਈ ਲੱਛਮੀ ਵੀ ਰੰਗੀਆਂ ਰੂਹਾਂ ਦੇ ਚਿਹਰੇ ਹਿਰਦੇ ਵਸਾ ਆਪਣੇ ਘਰ ਨੂੰ ਵਾਪਸ ਚਲੀ ਗਈ। ਵੱਡਾ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਖੱਚਰ 'ਤੇ ਬੈਠ ਗਿਆ, ਛੋਟੇ ਫਤਹਿ ਸਿੰਘ ਜੀ ਨੂੰ ਮਾਤਾ ਜੀ ਨੇ ਕੁੱਛੜ ਚੁੱਕ ਲਿਆ। ਗੰਗੂ ਅੱਗੇ-ਅੱਗੇ ਖੱਚਰ ਫੜੀ ਚੱਲ ਪਿਆ। ਇਸਦਾ ਲਾਲਚੀ ਮਨ ਕਈ ਵਿਉਂਤਾਂ ਬਣਾਉਂਦਾ। ਕੁੰਮੇ ਤੇ ਲੱਛਮੀ ਨੂੰ ਦਿੱਤੀ ਮਾਇਆ ਤੇ ਗਹਿਣੇ ਇਹਦੇ ਪਾਪੀ ਮਨ 'ਤੇ ਡਾਢਾ ਅਸਰ ਕਰ ਗਏ। ਇਹ ਜਾਣ ਗਿਆ ਕਿ ਮਾਤਾ ਜੀ ਕੋਲ ਬਹੁਤ ਮਾਇਆ ਹੈ। ਰੋਪੜ ਦੇ ਨੇੜੇ ਜਾ ਕੇ ਇਸ ਪਾਪੀ ਦਾ ਮਨ ਪੂਰੀ ਤਰ੍ਹਾਂ ਡੋਲ ਗਿਆ। ਦੁੱਨਾ ਸਿੰਘ ਹੰਡੂਰੀਆ ਲਿਖਦੇ ਹਨ:

**ਸੋਰਠਾ**

**ਦੁਸਟ ਚਿੱਤ ਭਰਮਾਇ, ਮਾਤਾ ਜੀ ਕੋ ਇਹ ਕਹੈ॥**
**ਤੁਰਕ ਜੋ ਉਤਰੇ ਆਇ, ਰੋਪੜ ਤੀਰ ਜੁ ਯਹ ਸੁਨੀ॥**
**ਹਮਰਾ ਚਾਰਾ ਨਾਹਿ, ਜੋ ਤੁਮਰੇ ਮਨ ਸੋ ਕਹਊਂ॥**
**ਆਗੇ ਧਰਹੁ ਨ ਪਾਇ, ਲੇ ਜਾਹਵਿੰਗੇ ਪਕਰਿ ਤੁਮ॥**

ਰੋਪੜ ਨੇੜੇ ਆ ਕੇ ਮਾਤਾ ਜੀ ਨੂੰ ਕਹਿਣ ਲੱਗਾ ਕਿ ਰੋਪੜ ਤਾਂ ਮੁਗਲ ਫ਼ੌਜ ਉੱਤਰੀ ਏ, ਏਧਰ ਜਾਣਾ ਠੀਕ ਨਹੀਂ ਰਹੇਗਾ। ਮੇਰਾ ਹੁਣ ਕੋਈ ਚਾਰਾ ਨਹੀਂ ਚਲਦਾ, ਹੁਣ ਤੁਸੀਂ ਹੀ ਆਪਣੇ ਮਨ ਦੀ ਦੱਸੋ ਕਿ ਕੀ ਕਰੀਏ। ਜੇ ਤੁਸੀਂ ਅੱਗੇ ਨੂੰ ਗਏ ਤਾਂ ਫ਼ੌਜ ਦੇ ਸਿਪਾਹੀ ਤੁਹਾਨੂੰ ਫੜ੍ਹ ਲੈਣਗੇ। ਮਾਤਾ ਜੀ ਤਾਂ ਇਹਦੇ ਨਾਲ ਬਾਕੀ ਪਰਿਵਾਰ ਨੂੰ ਮਿਲਾਉਣ ਦੀ ਤਸੱਲੀ ਲੈ ਕੇ ਤੁਰੇ ਸੀ। ਏਥੇ ਆ ਕੇ ਉਹਨਾਂ ਨੂੰ ਇਹ ਵੀ ਪਤਾ ਲੱਗਾ ਸੀ ਕਿ ਗੁਰੂ ਜੀ ਵੀ ਸਿੰਘਾਂ ਸਮੇਤ ਰੋਪੜ ਵੱਲ ਹੀ ਗਏ ਹਨ। ਰੋਪੜ ਵਿੱਚ ਸਭ ਤੋਂ ਸਿਰਕੱਢ ਠਾਹਰ ਨਿਹੰਗ ਖਾਂ ਪਠਾਣ ਸੀ, ਮਾਤਾ ਜੀ ਇਸ ਪਰਿਵਾਰ ਨੂੰ ਚੰਗੀ ਤਰ੍ਹਾਂ ਜਾਣਦੇ ਸੀ। ਏਸੇ ਲਈ ਗੰਗੂ ਨੇ ਜਾਣ-ਬੁੱਝਕੇ ਕਹਿ ਦਿੱਤਾ ਕਿ ਰੋਪੜ ਮੁਗਲ ਸਿਪਾਹੀ ਉੱਤਰੇ ਹੋਏ ਹਨ। ਉਹ ਜਾਣਦਾ ਸੀ ਕਿ ਜੇ ਮਾਤਾ ਜੀ ਕਿਸੇ ਸਿੱਖ-ਸੇਵਕ ਪਰਿਵਾਰ ਕੋਲ ਪੁੱਜ ਗਏ ਤਾਂ ਮੇਰਾ ਦਾਅ ਨਹੀਂ ਲੱਗ ਸਕੇਗਾ, ਮਾਇਆ ਮੇਰੇ ਹੱਥੋਂ ਜਾਂਦੀ ਰਹੇਗੀ। ਵਾਰ-ਵਾਰ ਮਾਤਾ ਜੀ ਨੂੰ ਕਹਿਣ ਲੱਗਾ ਕਿ ਮੈਂ ਰੋਪੜ ਦੇ ਰਸਤੇ ਨਹੀਂ ਜਾ ਸਕਦਾ, ਉੱਧਰ ਬਹੁਤ ਖਤਰਾ ਹੈ ਤਾਂ ਮਾਤਾ ਜੀ ਨੇ ਹਰਖ ਵਿੱਚ ਆ ਕੇ ਕਿਹਾ -

**ਦੋਹਰਾ**

**ਤਬ ਮਾਤਾ ਬਿਲਖੀ ਭਈ, ਜਿਉ ਜਾਨਉ ਤਿਉ ਕੀਨ॥**
**ਤਬ ਦੁਸ਼ਟਾਤਮ ਯਹ ਕਹੀ, ਮਮ ਗ੍ਰਿਹਿ ਚਲਉ ਪ੍ਰਬੀਨ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਤਾਂ ਮਾਤਾ ਜੀ ਨੇ ਕਿਹਾ ਕਿ ਜਿਵੇਂ ਤੂੰ ਜਾਣਦਾ ਏ ਉਵੇਂ ਕਰ ਲੈ। ਇਸ

ਦੁਸਟ ਨੇ ਕਿਹਾ ਕਿ ਮੇਰੇ ਘਰ ਚੱਲ ਚੱਲੀਏ, ਜਦੋਂ ਸਮਾਂ ਠੀਕ ਹੋ ਜਾਵੇਗਾ ਤਾਂ ਮੈਂ ਗੁਰੂ ਜੀ ਦਾ ਪਤਾ ਕਰਕੇ ਤੁਹਾਨੂੰ ਉਹਨਾਂ ਕੋਲ ਪਹੁੰਚਾ ਦੇਵਾਂਗਾ। ਰੋਪੜ ਤੋਂ ਰਸਤਾ ਭੁਲਾਉਣ ਦੀ ਗਵਾਹੀ ਗੁਰਬਿਲਾਸ ਪਾਤਸ਼ਾਹੀ ਦਸਵੀਂ ਦੇ ਕਰਤਾ ਭਾਈ ਸੁੱਖਾ ਸਿੰਘ ਜੀ ਵੀ ਭਰਦੇ ਹਨ –

**ਹੁਤੋ ਮਸੰਦ ਨੀਚ ਇਕ ਪਾਪੀ। ਬਿਪ ਬੰਸ ਚੰਡਾਰ ਸੁ ਖਾਪੀ।**
**ਰੋਪਰ ਤੇ ਵਹੁ ਰਾਹੁ ਭੁਲਾਈ। ਨਿਜ ਪੁਰ ਕੋ ਲੈ ਗਯੋ ਕਸਾਈ।**
**ਸਾਹਿਬਜ਼ਾਦੇ ਦੋਊ ਕੁਮਾਰ। ਤੀਜੇ ਦਾਦੀ ਸਾਥ ਨਿਹਾਰ।**

ਰੋਪੜ ਵਾਲਾ ਰਸਤਾ ਛੱਡ ਕੇ ਪਾਪੀ ਗੰਗੂ ਜੰਗਲ ਦੇ ਰਸਤੇ ਹੋ ਤੁਰਿਆ। ਮਾਤਾ ਜੀ ਨੂੰ ਕਹੀ ਗਿਆਂ ਕਿ ਮੈਂ ਆਪਣੇ ਪਿੰਡ ਨੂੰ ਲਿਜਾ ਰਿਹਾ ਹਾਂ। ਇਹ ਤਾਂ ਸਾਰਾ ਧੋਖਾ ਹੀ ਸੀ, ਇਸਨੂੰ ਬਿਰਧ ਮਾਤਾ ਜੀ ਤੇ ਨਿੱਕੀਆਂ ਜਿੰਦੜੀਆਂ ਨਾਲ ਕੋਈ ਹਮਦਰਦੀ ਨਹੀਂ ਸੀ। ਮਾਇਆ ਕਿਸੇ ਤਰੀਕੇ ਉਸਦੇ ਹੱਥ ਆ ਜਾਵੇ, ਇਹੋ ਉਸਦਾ ਮਨੋਰਥ ਸੀ। ਗੁਰੂ ਜੀ ਦੀ ਮਾਂ ਤੇ ਪੁੱਤਰਾਂ ਨੂੰ ਆਪਣੇ ਘਰ ਪਨਾਹ ਦੇਣ ਦਾ ਖਤਰਾ ਉਹ ਨਹੀਂ ਸੀ ਲੈਣਾ ਚਾਹੁੰਦਾ। ਰਾਤੋ-ਰਾਤ ਮਾਇਆ ਦੀ ਥੈਲੀ ਚੁਰਾ ਕੇ ਖਿਸਕ ਜਾਵਾਂ ਇਹੋ ਉਸਦੀ ਨੀਅਤ ਸੀ। ਸਾਹਿਬਜ਼ਾਦਿਆਂ ਜ਼ਿਆਦਾ ਸਫਰ ਖੱਚਰ 'ਤੇ ਬੈਠਕੇ ਕੀਤਾ। ਮਾਤਾ ਜੀ ਬਿਰਧ ਸਰੀਰ ਨੂੰ ਨਾਮ ਆਸਰੇ ਤੋਰੀ ਗਏ। ਚਲਦਿਆਂ-ਚਲਦਿਆਂ ਰਾਤ ਪੈ ਗਈ। ਗੰਗੂ ਇਹਨਾਂ ਨੂੰ ਦਰੱਖਤਾਂ ਦੀ ਇੱਕ ਸੰਘਣੀ ਝਿੜੀ ਵਿੱਚ ਇੱਕ ਤਲਾਅ ਕਿਨਾਰੇ ਲੈ ਗਿਆ। ਮਾਤਾ ਜੀ ਨੂੰ ਕਿਹਾ ਕਿ ਰਾਤ ਏਥੇ ਹੀ ਕੱਟ ਲੈਂਦੇ ਹਾਂ, ਸਵੇਰ ਹੁੰਦੇ ਸਾਰ ਮੇਰੇ ਪਿੰਡ ਨੂੰ ਚਲੇ ਜਾਵਾਂਗੇ। ਏਥੇ ਕੋਈ ਖਤਰਾ ਨਹੀਂ, ਤੁਸੀਂ ਏਥੇ ਬੈਠੋ ਮੈਂ ਛੇਤੀ ਹੀ ਨੇੜੇ ਦੇ ਨਗਰ ਤੋਂ ਪ੍ਰਸ਼ਾਦੇ ਲੈ ਆਉਂਦਾ ਹਾਂ। ਮਾਤਾ ਜੀ ਦੋਵੇਂ ਜਿੰਦਾਂ ਨੂੰ ਗੋਦੀ ਵਿੱਚ ਲੈ ਗੁਰੂ ਘਰ ਦੀਆਂ ਸਾਖੀਆਂ ਸੁਣਾ ਸਦਾ ਚੜ੍ਹਦੀਆਂ ਕਲਾ ਵਿੱਚ ਰਹਿਣ ਲਈ ਦ੍ਰਿੜ ਕਰਦੇ ਰਹੇ। ਇਸ ਅੰਧੇਰੀ ਝਿੜੀ ਵਿੱਚ ਤਿੰਨੋ ਜੀਅ ਤਲਾਅ ਕਿਨਾਰੇ ਰੱਬੀ ਭਾਣੇ ਅੰਦਰ ਅਡੋਲ ਬੈਠੇ ਰਹੇ। ਗੰਗੂ ਪ੍ਰਸ਼ਾਦੇ ਲੈ ਕੇ ਆ ਗਿਆ, ਸਭ ਨੇ ਰੁੱਖਾ-ਸੁੱਕਾ ਖਾ ਤਲਾਅ ਤੋਂ ਪਾਣੀ ਪੀ ਪ੍ਰਮਾਤਮਾ ਦਾ ਸ਼ੁਕਰ ਕੀਤਾ। ਦਰੱਖਤਾਂ ਦੀ ਝਿੜੀ ਸੰਘਣੀ ਹੋਣ ਕਰਕੇ ਠੰਡ ਤੋਂ ਕੁੱਝ ਬਚਾਅ ਸੀ। ਕੁੰਮੇ ਮਾਸ਼ਕੀ ਨੇ ਗਰਮ ਭਾਰਾ ਕੱਪੜਾ ਤੁਰਨ ਲੱਗਿਆਂ ਦੇ ਦਿੱਤਾ ਸੀ ਕਿ ਵਾਟ ਸਖਤ ਤੇ ਠੰਡੀ ਸਰਦੀ

ਵਾਲੀ ਹੈ। ਮਾਤਾ ਜੀ ਨੇ ਭੁੰਜੇ ਧਰਤੀ 'ਤੇ ਆਸਣ ਵਿੱਚ ਵਿਛਾਉਣੇ ਦੇ ਥੱਲੇ ਮਾਇਆ ਦੀ ਥੈਲੀ ਰੱਖ ਲਈ। ਮਾਸੂਮ ਜਿੰਦਾਂ ਨੂੰ ਆਪਣੇ ਆਸੇ-ਪਾਸੇ ਲਾ ਜੋ ਕੱਪੜਾ ਕੋਲ ਸੀ ਉੱਪਰ ਲੈ ਲੇਟ ਗਏ। ਕੀਮਤੀ ਵਿਛਾਉਣਿਆਂ 'ਤੇ ਸੌਣ ਵਾਲੇ, ਮਹਿਲਾਂ ਵਿੱਚ ਰਹਿਣ ਵਾਲੇ ਅੱਜ ਨੀਲੇ ਆਕਾਸ਼ ਦੀ ਛੱਤ ਥੱਲੇ ਭੁੰਇ 'ਤੇ ਵਿਰਾਜ ਗਏ। ਗੰਗੂ ਵੀ ਨੇੜੇ ਹੀ ਢੀਠ ਜਿਹਾ ਹੋ ਕੇ ਪੈ ਗਿਆ। ਇਹ ਹਰਾਮੀ ਆਪਣੇ ਪਿੰਡੋਂ ਪ੍ਰਸ਼ਾਦੇ ਲੈ ਕੇ ਆਇਆ, ਨਾਲ ਗਰਮ ਕੱਪੜਾ ਵੀ। ਇਸਦਾ ਪਿੰਡ ਇਸ ਤਲਾਅ ਵਾਲੀ ਝਿੜੀ ਤੋਂ ਅਗਲਾ ਪਿੰਡ ਸੀ ਪਰ ਇਸ ਕਮੀਨੇ ਨੇ ਮਾਤਾ ਜੀ ਨੂੰ ਇਸਦਾ ਭੇਦ ਨਹੀਂ ਸੀ ਲੱਗਣ ਦਿੱਤਾ। ਇਹ ਤਾਂ ਬਾਹਰੋਂ-ਬਾਹਰ ਉਹਨਾਂ ਤੋਂ ਮਾਇਆ ਚੁਰਾਉਣੀ ਚਾਹੁੰਦਾ ਸੀ। ਸਾਹਿਬਜ਼ਾਦੇ ਸਾਰੇ ਦਿਨ ਦੇ ਸਫਰ ਦੇ ਥੱਕੇ ਹੋਏ ਛੇਤੀ ਸੌਂ ਗਏ। ਬਿਰਧ ਦਾਦੀ ਮਾਂ ਦਾ ਸਰੀਰ ਜ਼ਿਆਦਾ ਸਫਰ ਦੇ ਥਕੇਵੇਂ ਨੇ ਭੰਨ ਸੁੱਟਿਆ, ਉਹ ਜ਼ਿਆਦਾ ਥੱਕ ਜਾਣ ਕਾਰਨ ਤੇ ਪਰਿਵਾਰ ਦੀਆਂ ਸੋਚਾਂ-ਸੋਚਦੀ ਗੂੜ੍ਹੀ ਨੀਂਦ ਨਾ ਸੌਂ ਸਕੀ। ਜਿਸ ਤਲਾਅ ਕਿਨਾਰੇ ਦੂਜੀ ਰਾਤ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੇ ਪਰਿਵਾਰ ਨਾਲੋਂ ਵਿੱਛੜ ਕੇ ਗੁਜਾਰੀ ਉਸਦੀ ਪੁਸ਼ਟੀ ਸਿੰਘ ਸਾਗਰ ਦੇ ਕਰਤਾ ਭਾਈ ਵੀਰ ਸਿੰਘ ਜੀ ਬਲ ਕਰਦੇ ਹਨ ਅਤੇ ਅੱਗੇ ਗੰਗੂ ਦੇ ਪਿੰਡ ਨੂੰ ਉਖੇੜੀ ਕਹਿ ਕੇ ਕਹਿੰਦੇ ਹਨ ਕਿ ਇਸ ਮਸੰਦ ਦੇ ਘਰ ਚਲੇ ਗਏ ਤੇ ਉੱਥੋਂ ਉਸਨੇ ਫੜ੍ਹਾ ਦਿੱਤੇ। ਅੱਗੇ ਜੋ ਸਰਹਿੰਦ ਵਿੱਚ ਹੋਇਆ ਉਸਨੂੰ ਸਾਰਾ ਸੰਸਾਰ ਜਾਣਦਾ ਹੈ। ਇਹ ਸੰਖੇਪ ਤੇ ਠੋਸ ਜਾਣਕਾਰੀ ਭਾਈ ਵੀਰ ਸਿੰਘ ਜੀ ਬਲ ਇਹਨਾਂ ਸਤਰ੍ਹਾਂ ਵਿੱਚ ਦਿੰਦੇ ਹਨ -

**ਦੋਹਰਾ -**

**ਜੋਰਾਵਰ ਸਿੰਘ ਫਤੇ ਸਿੰਘ ਗੁਜਰੀ ਮਾਤਾ ਸਾਥ।**
**ਕਾਈਨੌਰ ਕੇ ਤਲ ਕੇ ਵਸੇ ਏਕ ਪੁਰ ਰਾਤ॥**

**ਦੋਹਰਾ -**

**ਗਾਂਉ ਉਖੇੜੀ ਨਉਂ ਤਹਿ ਰਹੈ ਮਸੰਦ ਗ੍ਰਿਹ ਜਾਇ।**
**ਤਬੈ ਮਸੰਦ ਮਲੇਛੁ ਵਹੁ ਗਇਯੋ ਸਿਰੰਦ ਸਿਧਾਇ॥**

**ਦੋਹਰਾ -**

**ਸ੍ਰੀ ਮਾਤਾ ਜੁਗ ਪੋਤਰੇ ਵਸੇ ਮਸੰਦ ਦੁਵਾਰ।**
**ਆਗੈ ਕਥਾ ਸਿਰੰਦ ਕੀ ਜਾਨਤ ਸਭ ਸੰਸਾਰ॥**

ਸਿੰਘ ਸਾਗਰ - ਭਾਈ ਵੀਰ ਸਿੰਘ ਬਲ - ਪੰਨਾ ੧੨੪ (ਪੰਜਾਬੀ ਯੂਨੀਵਰਸਿਟੀ ਪਟਿਆਲਾ)

ਭਾਈ ਵੀਰ ਸਿੰਘ ਜੀ ਬਲ ਨੇ ਸਿੰਘ ਸਾਗਰ ਦੀ ਰਚਨਾ ੧੮੨੭ ਈ: ਵਿੱਚ ਪਟਿਆਲੇ ਵਿਖੇ ਕੀਤੀ। ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਬਾਰੇ ਸਿਰਫ ਤਿੰਨ ਦੋਹਰੇ ਹੀ ਲਿਖੇ ਹਨ। ਪਰਿਵਾਰ ਨਾਲੋਂ ਵਿੱਛੜ ਕੇ ਅੱਗੇ ਉਹ ਕਿੱਥੇ-ਕਿੱਥੇ ਗਏ। ਗੰਗੂ ਦੇ ਘਰ ਜਾਣ ਤੋਂ ਪਹਿਲਾਂ ਪਿੰਡ ਕਾਈਨੌਰ ਅਤੇ ਤਲ (ਤਲਾਅ) ਦਾ ਜ਼ਿਕਰ ਵੀਰ ਸਿੰਘ ਬਲ ਕਰਦੇ ਹਨ।

ਅਸੀਂ ਇੱਕ ਸਾਲ ਦੇ ਵਿੱਚ ਦੋ ਵਾਰੀ ਪਿੰਡ ਕਾਈਨੌਰ ਗਏ ਹਾਂ ਤਾਂ ਕਿ ਸਾਨੂੰ ਦਾਦੀ ਮਾਂ ਤੇ ਸਾਹਿਬਜ਼ਾਦਿਆਂ ਦੇ ਪਿੰਡ ਵਿੱਚ ਰਾਤ ਕੱਟਣ ਦੀ ਸਹੀ ਜਾਣਕਾਰੀ ਮਿਲ ਸਕੇ। ਅਸੀਂ ਪਿੰਡ ਵਾਸੀਆਂ ਨੂੰ ਪੁੱਛਿਆ ਕਿ ਤੁਹਾਡੇ ਪਿੰਡ ਛੋਟੇ ਸਾਹਿਬਜ਼ਾਦਿਆਂ ਤੇ ਦਾਦੀ ਮਾਂ ਗੁਜਰ ਕੌਰ ਜੀ ਦੀ ਕੋਈ ਯਾਦਗਾਰ ਬਣੀ ਹੋਈ ਏ ਕਿ ਨਹੀਂ ਕਿਉਂਕਿ ਤੁਹਾਡੇ ਪਿੰਡ ਉਹਨਾਂ ਨੇ ਇੱਕ ਰਾਤ ਕੱਟੀ ਹੈ ਤਾਂ ਉਹਨਾਂ ਕਿਹਾ ਕਿ ਸਾਨੂੰ ਇਸ ਬਾਰੇ ਕੋਈ ਜਾਣਕਾਰੀ ਨਹੀਂ ਹੈ। ਅਸੀਂ ਉਹਨਾਂ ਨੂੰ ਦੱਸਿਆ ਕਿ ਪੁਰਾਤਨ ਲਿਖਤ ਵਿੱਚ ਪਿੰਡ ਕਾਈਨੌਰ ਦੇ ਤਲਾਅ ਦਾ ਜ਼ਿਕਰ ਆਉਂਦਾ ਹੈ। ਤਲ ਦਾ ਨਾਂ ਸੁਣਕੇ ਇਹਨਾਂ ਕਿਹਾ ਕਿ ਗੁਰਦੁਆਰੇ ਸ਼ਹੀਦਾਂ ਕੋਲ ਇੱਕ ਛੱਪੜ ਹੈ। ਸਿਆਣੇ ਬਜ਼ੁਰਗ ਦੱਸਦੇ ਹੁੰਦੇ ਆ ਕਿ ਕਿਸੇ ਸਮੇਂ ਏਥੇ ਤਲਾਅ ਹੁੰਦਾ ਸੀ ਹੁਣ ਤਾਂ ਸਿਰਫ ਉਸਦੀਆਂ ਕੁੱਝ ਪੌੜੀਆਂ ਹੀ ਬਚੀਆਂ ਹੋਈਆਂ ਨੇ। ਅਸੀਂ ਜਾ ਕੇ ਦੇਖਿਆ ਕਿ ਗੁਰਦੁਆਰਾ ਬਾਬੇ ਸ਼ਹੀਦਾਂ ਕਰਕੇ ਬਹੁਤ ਵਧੀਆ ਬਣਿਆ ਹੋਇਆ ਹੈ। ਗੁਰਦੁਆਰੇ ਦੀ ਪਿਛਲੀ ਕੰਧ ਨਾਲ ਛੱਪੜ ਹੈ, ਉਸ ਵਿੱਚ ਪੁਰਾਣੀਆਂ ਸਰਹੰਦੀ ਇੱਟਾਂ ਨਾਲ ਬਣੀਆਂ ਪੌੜੀਆਂ ਛੱਪੜ ਵਿੱਚ ਉੱਤਰਦੀਆਂ ਹਨ ਜੋ ਤਲਾਅ ਹੋਣ ਦੀ ਪੂਰੀ ਗਵਾਹੀ ਭਰਦੀਆਂ ਹਨ। ਵੀਰ ਸਿੰਘ ਬਲ ਸਮੇਂ ਇਹ ਤਲਾਅ ਪੂਰੀ ਤਰ੍ਹਾਂ ਸਹੀ-ਸਲਾਮਤ ਹੋਵੇਗਾ ਤਾਂ ਹੀ ਉਸਨੇ ਤਲ ਦਾ ਜ਼ਿਕਰ ਕੀਤਾ ਹੈ। ਗੁਰਦੁਆਰਾ ਬਾਬੇ ਸ਼ਹੀਦਾਂ ਦੇ ਪ੍ਰਬੰਧਕਾਂ ਨੇ ਜਾਣਕਾਰੀ ਦਿੱਤੀ ਕਿ ਅੱਸੀ ਸਾਲ ਪਹਿਲਾਂ ਏਥੇ ਕੋਈ ਅਸਥਾਨ ਨਹੀਂ ਸੀ ਬਣਿਆ। ਪਿੰਡ ਵਿੱਚੋਂ ਸਿਰਫ ਇੱਕ ਪਰਿਵਾਰ ਹੀ ਏਥੇ ਛੋਟੀ ਜਿਹੀ ਜਗ੍ਹਾ 'ਤੇ ਦੀਵਾ ਜਗਾਉਂਦਾ ਸੀ। ਉਹਨਾਂ ਦੀ ਭਾਵਨਾ ਪੂਰੀ ਹੁੰਦੀ ਤਾਂ ਹੀ ਉਹਨਾਂ ਦੀ ਸ਼ਰਧਾ ਬਣੀ ਹੋਈ ਸੀ। ਉਸੇ ਪਰਿਵਾਰ ਨੇ ਇਸ ਥਾਂ 'ਤੇ ਪੱਕੀ ਸਮਾਧ ਬਣਾ ਦਿੱਤੀ। ਹੌਲੀ-ਹੌਲੀ ਸਾਰੇ ਪਿੰਡ ਦੀ ਸ਼ਰਧਾ ਬਣ ਗਈ। ਸਮਾਧ ਦੀ ਜਗ੍ਹਾ 'ਤੇ ਗੁਰਦੁਆਰਾ ਸਾਹਿਬ ਬਣ ਗਿਆ ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋ ਗਿਆ। ਲੋਕ ਇਸਨੂੰ ਗੁਰਦੁਆਰਾ ਬਾਬੇ ਸ਼ਹੀਦਾਂ ਕਰਕੇ ਮੰਨਦੇ ਹਨ ਤੇ ਸਾਰਾ ਪਿੰਡ ਪੂਜਦਾ ਹੈ। ਇਹ ਅਸਥਾਨ ਪਿੰਡ ਤੋਂ ਬਾਹਰ

ਚੜ੍ਹਦੇ ਵਾਲੇ ਪਾਸੇ ਰੋਪੜ-ਮੁਰਿੰਡਾ ਰੋਡ ਦੇ ਬਿਲਕੁਲ ਉੱਪਰ ਹੈ। ਪ੍ਰਬੰਧਕਾਂ ਨੇ ਦੱਸਿਆ ਕਿ ਅਸੀਂ ਕਦੇ ਵੀ ਕੋਈ ਉਗਰਾਹੀ ਨਹੀਂ ਕਰਦੇ, ਸਾਰੇ ਪਿੰਡ ਦੀ ਸੰਗਤ ਬਹੁਤ ਸ਼ਰਧਾ ਨਾਲ ਸੇਵਾ ਕਰਦੀ ਹੈ। ਸਾਨੂੰ ਏਥੋਂ ਇਹ ਜਾਣਕਾਰੀ ਵੀ ਮਿਲੀ ਕਿ ਨਥਲਪੁਰ ਵਾਲੇ ਸੰਤ ਬਾਬਾ ਅਜੀਤ ਸਿੰਘ ਜੀ ਨੇ ਇਸ ਛੱਪੜ ਵਿੱਚੋਂ ਪੰਜ ਕੜਾਹੀਏ ਮਿੱਟੀ ਦੇ ਬਾਹਰ ਸੁੱਟੇ ਤੇ ਕਿਹਾ ਕਿ ਏਥੇ ਕਦੇ ਸਰੋਵਰ ਬਣੇਗਾ। ਬਾਬਾ ਅਜੀਤ ਸਿੰਘ ਜੀ ਗੁਰਮਤਿ ਵਿੱਚ ਰੰਗੇ ਹੋਏ ਮਹਾਂਪੁਰਖ ਸੀ। ਸਹੇੜੀ ਪਿੰਡ ਦੇ ਨੇੜੇ ਹੀ ਉਹਨਾਂ ਮਹਾਂਪੁਰਖਾਂ ਦਾ ਅਸਥਾਨ ਪਿੰਡ ਨਥਲਪੁਰ ਵਿਖੇ ਬਣਿਆ ਹੋਇਆ ਹੈ। ਬਾਬਾ ਜੀ ਸਾਹਿਬਜ਼ਾਦਿਆਂ ਦੇ ਅਸਥਾਨਾਂ ਦਾ ਬਹੁਤ ਸਤਿਕਾਰ ਕਰਦੇ ਸੀ, ਇਸ ਇਲਾਕੇ ਵਿੱਚ ਬਾਬਾ ਜੀ ਦਾ ਲੋਕਾਂ ਦੇ ਦਿਲਾਂ ਵਿੱਚ ਬਹੁਤ ਅਦਬ ਹੈ। ਬਾਬਾ ਜੀ ਹੁਣ ਚੜ੍ਹਾਈ ਕਰ ਗਏ ਹਨ। ਅਸੀਂ ਇਤਿਹਾਸ ਦੇ ਪੰਨਿਆਂ ਤੋਂ ਸੇਧ ਲੈ ਕੇ ਇਸ ਨਤੀਜੇ 'ਤੇ ਪਹੁੰਚੇ ਹਾਂ ਕਿ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੇ ਗੁਰਦੁਆਰਾ ਬਾਬੇ ਸ਼ਹੀਦਾਂ ਵਾਲੇ ਅਸਥਾਨ 'ਤੇ ਹੀ ਪਰਿਵਾਰ ਨਾਲੋਂ ਵਿੱਛੜ ਕੇ ਦੂਜੀ ਰਾਤ ਬਤੀਤ ਕੀਤੀ। ਇਸ ਤੋਂ ਅਗਲਾ ਇਤਿਹਾਸ ਵੀ ਦੱਸੇਗਾ ਕਿ ਗੰਗੂ ਸਿੱਧਾ ਆਪਣੇ ਘਰ ਨਹੀਂ ਗਿਆ, ਪਹਿਲਾਂ ਪਿੰਡੋਂ ਬਾਹਰ ਹੀ ਢੱਕ ਬੀਆਬਾਨ ਇਲਾਕੇ ਵਿੱਚ ਉਹਨਾਂ ਨੂੰ ਬਿਠਾ ਗਿਆ। ਇਸ ਤੋਂ ਇਹ ਸਾਬਤ ਹੋ ਜਾਂਦਾ ਹੈ ਕਿ ਗੰਗੂ ਆਪਣੇ ਪਿੰਡ ਜਾਣ ਦੀ ਬਜਾਏ ਉਹਨਾਂ ਤਿੰਨ ਰੱਬੀ ਰੂਹਾਂ ਨੂੰ ਆਪਣੇ ਪਿੰਡ ਸਹੇੜੀ ਦੇ ਆਲੇ-ਦੁਆਲੇ ਹੀ ਘੁਮਾਉਂਦਾ ਰਿਹਾ। ਪਿੰਡ ਕਾਈਨੌਰ ਵਿਖੇ ਬਣਿਆ ਸ਼ਹੀਦਾਂ ਦਾ ਅਸਥਾਨ ਤੇ ਛੱਪੜ ਵਿੱਚ ਉੱਤਰਦੀਆਂ ਪੌੜੀਆਂ ਤਲ ਦੀ ਹਾਮੀ ਭਰਦੀਆਂ ਕਿਸੇ ਇਤਿਹਾਸਕ ਗਵਾਹੀ ਤੋਂ ਘੱਟ ਨਹੀਂ ਹਨ। ਇਸ ਤੋਂ ਪੂਰੀ ਤਰ੍ਹਾਂ ਸਿੱਧ ਹੋ ਜਾਂਦਾ ਹੈ ਕਿ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੇ ਦੂਜੀ ਰਾਤ ਏਥੇ ਹੀ ਕੱਟੀ। ਗੰਗੂ ਦਾ ਪਿੰਡ ਸਹੇੜੀ ਏਥੋਂ ਸਿਰਫ ਦੋ ਕਿ: ਮੀ: ਦੀ ਦੂਰੀ 'ਤੇ ਚੜ੍ਹਦੇ ਵਾਲੇ ਪਾਸੇ ਹੈ। ਇਹ ਰਾਤ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਗੰਗੂ ਪਾਪੀ ਸਮੇਤ ੮ ਪੋਹ, ੧੭੬੧ ਬਿ: (੨੨ ਦਸੰਬਰ, ੧੭੦੪ ਈ:) ਨੂੰ ਪਿੰਡ ਕਾਈਨੌਰ ਦੇ ਤਲਾਅ 'ਤੇ ਕੱਟੀ। ਕੁੰਮੇ ਮਾਸ਼ਕੀ ਵਾਲੇ (ਪਿੰਡ ਚੱਕ ਢੇਰਾ) ਪੱਤਣ ਤੋਂ ਕਾਈਨੌਰ ਦੀ ਦੂਰੀ ਰੋਪੜ ਵਿੱਚਦੀ ਕੁੱਲ ਸਤਾਈ ਕਿ: ਮੀ: ਹੈ। ਪਿੰਡ ਕਾਈਨੌਰ ਰੋਪੜ ਤੋਂ ਮੁਰਿੰਡਾ ਰੋਡ 'ਤੇ ਰੋਪੜ ਤੋਂ ਪੰਦਰਾਂ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ।

# ਸੂਚਨਾ

ਪਿੰਡ ਕਾਈਨੌਰ ਦੀ ਸਮੂਹ ਸੰਗਤ ਨੂੰ ਬੇਨਤੀ ਹੈ ਕਿ ਇਤਿਹਾਸ ਦੀਆਂ ਗਵਾਹੀਆਂ ਨੂੰ ਦੇਖਦੇ ਹੋਏ ਬਾਬੇ ਸ਼ਹੀਦਾਂ ਵਾਲੇ ਅਸਥਾਨ 'ਤੇ ਉਹਨਾਂ ਮਹਾਨ ਸ਼ਹੀਦਾਂ ਦਾ ਆਲੀਸ਼ਾਨ ਮਹਿਲ ਉਸਾਰ ਦੇਵੋ, ਜਿਨ੍ਹਾਂ ਨਿੱਕੀਆਂ ਜਿੰਦਾਂ ਨੇ ਵੱਡਾ ਸਾਕਾ ਕਰਨ ਜਾਂਦਿਆਂ ਤੁਹਾਡੇ ਪਿੰਡ ਵਿੱਚ ਇੱਕ ਰਾਤ ਬਤੀਤ ਕੀਤੀ। ਸ੍ਰੋ. ਗੁ. ਪ੍ਰ. ਕ. ਸ੍ਰੀ ਅੰਮ੍ਰਿਤਸਰ ਵੀ ਇਸ ਕਾਰਜ ਲਈ ਸਹਿਯੋਗ ਦੇਵੇ।

**(ਪਿੰਡ ਤੇ ਡਾਕਖਾਨਾ ਕਾਈਨੌਰ, ਤਹਿਸੀਲ ਮੁਰਿੰਡਾ, ਜ਼ਿਲ੍ਹਾ ਰੋਪੜ)**



# ਤੀਜੀ ਰਾਤ

ਪਿਛਲੀ ਸਾਰੀ ਰਾਤ ਗੰਗੂ ਦੀ ਇਹ ਝਾਕਦਿਆਂ ਲੰਘ ਗਈ ਕਿ ਮਾਤਾ ਜੀ ਜਦੋਂ ਸੌਂਦੇ ਨੇ ਤਾਂ ਮੈਂ ਆਪਣਾ ਦਾਅ ਲਾ ਕੇ ਤੁਰਦਾ ਬਣਾ। ਪਰ ਉਹ ਸਾਰੀ ਰਾਤ 'ਚ ਇਸ ਕੰਮ 'ਚ ਸਫਲ ਨਾ ਹੋ ਸਕਿਆ। ਉਸਨੂੰ ਹਰ ਸਮੇਂ ਮਾਤਾ ਜੀ ਜਾਗਦੇ ਨਜ਼ਰ ਆਏ। ਏਸੇ ਤਰ੍ਹਾਂ ਕਰਦਿਆਂ ਅੰਮ੍ਰਿਤ ਵੇਲਾ ਹੋ ਗਿਆ, ਗੰਗੂ ਨੂੰ ਮੱਲੋ-ਮੱਲੀ ਨੀਂਦ ਆ ਗਈ। ਮਾਤਾ ਜੀ ਤਲਾਅ ਤੋਂ ਮੂੰਹ-ਹੱਥ ਧੋ ਕੇ ਸਾਵਧਾਨ ਹੋ ਕੇ ਪ੍ਰਮਾਤਮਾ ਦੀ ਯਾਦ ਵਿੱਚ ਲੀਨ ਹੋ ਗਏ, ਬਹੁਤ ਦੇਰ ਏਸੇ ਤਰ੍ਹਾਂ ਪ੍ਰਭੂ ਬੰਦਗੀ ਵਿੱਚ ਜੁੜੇ ਰਹੇ। ਗੰਗੂ ਨੂੰ ਦਿਨ ਚੜ੍ਹੇ ਜਾਗ ਆਈ ਤਾਂ ਅੱਬੜਵਾਹੇ ਉੱਠਿਆ ਤੇ ਬਹੁਤ ਪਛਤਾਇਆ ਕਿ ਸਾਰੀ ਰਾਤ ਘਰੋਂ ਬਾਹਰ ਜਾਗ ਕੇ ਵੀ ਕੱਟੀ ਪਰ ਹੱਥ-ਪੱਲੇ ਕੁੱਝ ਨਾ ਪਿਆ। ਇਹ ਪਾਪੀ ਅਗਲੀ ਵਿਉਂਤ ਬਣਾ ਮਾਤਾ ਜੀ ਨੂੰ ਕਹਿਣ ਲੱਗਾ ਕਿ ਏਥੋਂ ਮੇਰਾ ਪਿੰਡ ਨੇੜੇ ਹੀ ਹੈ, ਉੱਥੇ ਚਲਦੇ ਹਾਂ, ਉੱਥੇ ਜਾ ਕੇ ਹੀ ਭੋਜਨ ਛਕਾਂਗੇ। ਇਸ ਦੀ ਨੀਅਤ ਏਨੀ ਖੋਟੀ ਹੋ ਚੁੱਕੀ ਹੈ, ਮਾਤਾ ਜੀ ਦੇ ਪਵਿੱਤਰ ਹਿਰਦੇ ਨੇ ਇਸ ਪਾਸੇ ਧਿਆਨ ਹੀ ਨਾ ਦਿੱਤਾ। ਭਾਣੇ ਦੀ ਮੂਰਤ ਦਾਦੀ ਮਾਂ ਨਿੱਕੇ ਬਾਲਾਂ ਨੂੰ ਨਾਲ ਲੈ ਇਸ ਨਾਲ ਅਗਲੇ ਸਫਰ ਲਈ ਚੱਲ ਪਈ। ਇਹ ਪਾਪੀ ਇਨ੍ਹਾਂ ਨੂੰ ਪਿੰਡ ਦੇ ਦੱਖਣ ਵਾਲੇ ਪਾਸੇ ਪਿੰਡ ਤੋਂ ਬਾਹਰ ਇੱਕ ਉਜਾੜ ਥਾਂ 'ਤੇ ਢੱਕ ਵਿੱਚ ਲੈ ਗਿਆ। ਢੱਕ ਦਾ ਭਾਵ ਜਿਸ ਵਿੱਚ ਝਾੜੀ, ਕਾਹੀ, ਸਲਵਾੜ ਤੇ ਜੰਗਲੀ ਬੂਟੇ ਆਦਿ ਹੋਣ। ਏਥੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਬਿਠਾ ਆਪ ਇਹ ਕਹਿ ਕੇ ਆਪਣੇ ਘਰ ਨੂੰ ਚਲਾ ਗਿਆ ਕਿ ਮੈਂ ਪਿੰਡ ਜਾ ਕੇ ਦੇਖ ਆਉਂਦਾ ਹਾਂ ਕੋਈ ਖਤਰਾ ਤਾਂ ਨਹੀਂ, ਕਿਤੇ ਪਿੰਡ ਸਿਪਾਹੀ ਹੀ ਨਾ ਉੱਤਰੇ ਹੋਣ। ਹਰ ਪਿੰਡ ਵਿੱਚ ਮੁਗਲ ਸਿਪਾਹੀ ਸਿੰਘਾਂ ਨੂੰ ਤੇ ਗੁਰੂ ਜੀ ਨੂੰ ਢੂੰਡਦੇ ਫਿਰਦੇ ਸੀ। ਗੁਰੂ ਜੀ ਤੇ ਉਸਦੇ ਸੇਵਕਾਂ ਨੂੰ ਫੜਾਉਣ ਵਾਲੇ ਨੂੰ ਬਹੁਤ ਇਨਾਮ ਦਿੱਤਾ ਜਾਵੇਗਾ ਤੇ ਉਹਨਾਂ ਨੂੰ ਪਨਾਹ ਦੇਣ ਵਾਲਿਆਂ ਦਾ ਸਾਰਾ ਪਰਿਵਾਰ ਕੋਹਲੂ ਵਿੱਚ ਪੀੜਿਆ ਜਾਵੇਗਾ, ਢੰਡੋਰਾ ਹਰ ਪਿੰਡ ਵਿੱਚ ਪਿੱਟਿਆ ਜਾ ਰਿਹਾ ਸੀ। ਗੰਗੂ ਇਹੋ ਡਰ ਬਣਾ ਆਪਣੇ ਘਰ ਨੂੰ ਆ ਗਿਆ ਕਿ ਮੈਂ ਪਿੰਡ ਜਾ ਕੇ ਦੇਖ ਆਵਾਂ ਮੁਗਲ ਸਿਪਾਹੀ ਹੀ ਨਾ ਉੱਤਰੇ ਹੋਣ। ਮਾਤਾ ਜੀ ਇਸਦੀ ਬਹੁਤ ਦੇਰ ਤੱਕ ਉਡੀਕ ਕਰਦੇ ਰਹੇ ਪਰ ਇਹ ਛੇਤੀ ਵਾਪਸ ਨਾ ਆਇਆ। ਮਾਤਾ ਜੀ ਨੂੰ ਬਹੁਤ ਨੇੜੇ ਇੱਕ ਸਲਵਾੜ ਦਾ ਛੱਪਰ (ਕੁੱਲੀ) ਬਣਿਆ ਨਜ਼ਰੀਂ ਪਿਆ। ਮਾਤਾ ਜੀ ਸਾਹਿਬਜ਼ਾਦਿਆਂ ਨੂੰ ਲੈ ਕੇ ਉਸ ਵਿੱਚ ਚਲੇ ਗਏ। ਇਹ ਛੱਪਰ ਇੱਕ ਮਸਤ ਫਕੀਰ ਦੀ ਕੁਟੀਆ ਸੀ।

ਇਹ ਪਿੰਡੋਂ ਬਾਹਰ ਕੱਖਾਂ-ਕਾਨਿਆਂ ਦੀ ਬਣੀ ਝੌਂਪੜੀ ਨੁਮਾ ਕੁਟੀਆ ਵਿੱਚ ਰਹਿੰਦਾ ਸੀ। ਲੋਕਾਂ ਨਾਲ ਇਸਦਾ ਬਹੁਤ ਵਾਹ-ਵਾਸਤਾ ਨਹੀਂ ਸੀ, ਆਪਣੀ ਮਸਤੀ ਵਿੱਚ ਪ੍ਰਮਾਤਮਾ ਦੀ ਬੰਦਗੀ ਕਰਦਾ ਰਹਿੰਦਾ। ਕਦੇ-ਕਦਾਈਂ ਆਪਣੀ ਮੌਜ ਵਿੱਚ ਆਲੇ-ਦੁਆਲੇ ਦੇ ਪਿੰਡਾਂ ਵਿੱਚੋਂ ਪ੍ਰਸ਼ਾਦਾ ਛਕ ਆਉਂਦਾ। ਜਦੋਂ ਇਹ ਫਕੀਰ ਆਪਣੀ ਕੁਟੀਆ ਵਿੱਚ ਆਇਆ ਤਾਂ ਤਿੰਨ ਅਜਨਬੀ ਚਿਹਰੇ ਦੇਖ ਕੇ ਪੁੱਛਿਆ, "ਇੱਥੇ ਕਿਵੇਂ ਬੈਠੇ ਹੋ?" ਤਾਂ ਮਾਤਾ ਜੀ ਨੇ ਕਿਹਾ, "ਐਵੇਂ ਹੀ ਬੈਠੇ ਹਾਂ"। ਇਹਨਾਂ ਤਿੰਨਾਂ ਦੇ ਚਿਹਰਿਆਂ 'ਤੇ ਚਮਕਦਾ ਰੱਬੀ ਨੂਰ ਦੇਖ ਫਕੀਰ ਨੂੰ ਸਮਝਣ ਵਿੱਚ ਦੇਰ ਨਾ ਲੱਗੀ, ਉਹ ਜਾਣ ਗਿਆ ਕਿ ਇਹ ਕੋਈ ਧੁਰੋਂ ਬਖਸ਼ੀਆਂ ਰੂਹਾਂ ਨੇ। ਇਸ ਨੇ ਮਾਤਾ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਕਿਹਾ ਕਿ ਤੁਸੀਂ ਮੇਰੀ ਕੁਟੀਆ 'ਚ ਬੇਝਿਜਕ ਬੈਠੇ ਰਹੋ, ਫਕੀਰ ਆਪ ਫਿਰ ਆਪਣੀ ਮਸਤੀ ਵਿੱਚ ਝਾੜੀਆਂ-ਝੱਲਾਂ ਵਿੱਚ ਵੜ ਗਿਆ।

ਇਸ ਫਕੀਰ ਦੀ ਕੁਟੀਆ ਵਾਲੀ ਥਾਂ 'ਤੇ ਬਹੁਤ ਪੁਰਾਣਾ ਅਸਥਾਨ ਬਣਿਆ ਹੋਇਆ ਹੈ। ਮਾਤਾ ਜੀ ਨੇ ਫਕੀਰ ਨੂੰ ਕਿਹਾ ਕਿ ਐਵੇਂ ਹੀ ਬੈਠੇ ਹਾਂ, ਇਸ ਤੋਂ ਇਸ ਗੁਰਦੁਆਰੇ ਦਾ ਨਾਂ ਐਮਾ ਸਾਹਿਬ ਪੈ ਗਿਆ। ਬਹੁਤ ਸਿਆਣੇ ਬਜ਼ੁਰਗਾਂ ਤੋਂ ਪਤਾ ਕਰਨ ਤੇ ਵੀ ਇਹ ਪਤਾ ਨਹੀਂ ਲੱਗ ਸਕਿਆ ਕਿ ਇਹ ਪੁਰਾਣੀਆਂ ਮੋਟੀਆਂ ਇੱਟਾਂ ਦਾ ਅਸਥਾਨ ਕਦੋਂ ਦਾ ਬਣਿਆ ਹੈ। ਉਹਨਾਂ ਸਿਰਫ ਇਹੋ ਹੀ ਦੱਸਿਆ ਕਿ ਸਾਡੀ ਸੁਰਤ ਤੋਂ ਪਹਿਲਾਂ ਦਾ ਬਣਿਆ ਹੋਇਆ ਏ। ਇਸ ਪੁਰਾਤਨ ਛੋਟੇ ਜਿਹੇ ਬਣੇ ਕਮਰੇ ਵਿੱਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਇਸਦੇ ਨੇੜੇ ਹੀ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਵੀ ਬਣੀ ਹੋਈ ਏ। ਇਹ ਗੁਰਦੁਆਰਾ ਪਿੰਡ ਸਹੇੜੀ ਤੋਂ ਇੱਕ ਕਿ: ਮੀ: ਦੀ ਦੂਰੀ 'ਤੇ ਪਿੰਡ ਤੋਂ ਦੱਖਣ ਵਾਲੇ ਪਾਸੇ ਸਥਿਤ ਹੈ। ਇਸਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਕੋਲ ਹੈ।

ਅਸੀਂ ਇੱਕ ਗੱਲ ਹੋਰ ਵੀ ਜ਼ਰੂਰੀ ਦੱਸਣੀ ਠੀਕ ਸਮਝਾਂਗੇ ਕਿ ਜਦੋਂ ਤੀਸਰੀ ਵਾਰੀ ਇਹਨਾਂ ਅਸਥਾਨਾਂ ਦੀ ਖੋਜ ਦੇ ਸੰਬੰਧ ਵਿੱਚ ਆਏ ਤਾਂ ਉਸ ਵਾਰੀ ਮੈਂ (ਲੇਖਕ) ਇਕੱਲਾ ਹੀ ਆਇਆ ਸੀ। ਰਾਤ ਨੂੰ ਪੁਰਾਣੇ ਅਸਥਾਨ ਦੇ ਸਾਹਮਣੇ ਅੰਬ ਦੇ ਦਰੱਖਤ ਥੱਲੇ ਗੱਡੀ ਖੜ੍ਹੀ ਕਰ ਉੱਥੇ ਹੀ ਮੰਜਾ ਢਾਹ ਲੰਮਾ ਲੈ ਗਿਆ ਤੇ ਨੇੜੇ ਹੀ ਗੁਰਦੁਆਰੇ ਦਾ ਸੇਵਾਦਾਰ ਸੌਂ ਗਿਆ। ਮੇਰੇ ਮਨ ਵਿੱਚ ਆਈ ਜਾਵੇ ਕਿ ਕਲਗੀਧਰ ਪਾਤਸ਼ਾਹ ਜੀ ਤੁਸੀਂ ਹੀ ਕ੍ਰਿਪਾ ਕਰੋ ਤਾਂ ਕਿ ਮੈਨੂੰ ਏਥੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਦੇ ਚਰਨ ਪਾਉਣ ਬਾਰੇ ਕੋਈ ਭੁਲੇਖਾ ਨਾ ਰਹੇ। ਮੈਂ ਮੰਜੇ 'ਤੇ ਬੈਠੇ ਨੇ ਹੀ ਅਰਦਾਸ

ਬੇਨਤੀ ਕੀਤੀ ਕਿ ਪਾਤਸ਼ਾਹ ਜੀ ਮੈਨੂੰ ਇਸ ਅਸਥਾਨ ਬਾਰੇ ਜ਼ਰੂਰ ਕੋਈ ਸੰਕੇਤ ਦੇਵੋ ਤਾਂ ਮੇਰੀ ਪੂਰੀ ਤਸੱਲੀ ਹੋ ਜਾਵੇ। ਇਹੋ ਅਰਦਾਸ ਕਰ ਮੈਂ ਸੌਂ ਗਿਆ। ਸੁੱਤੇ ਪਏ ਦੇ ਮੇਰੇ ਸਿਰ ਕੋਲ ਬਹੁਤ ਜ਼ੋਰਦਾਰ ਖੜਕਾ ਹੋਇਆ। ਸਿੰਘ ਹੱਥਾਂ ਵਿੱਚ ਸ਼ਸਤਰ ਲਈ ਕੁੱਝ ਘੋੜਿਆਂ 'ਤੇ ਅਤੇ ਬਾਕੀ ਪੈਦਲ ਹੀ ਬਹੁਤ ਜੋਸ਼ ਵਿੱਚ ਨੱਠੇ ਜਾਂਦੇ ਨੇ। ਇਹਨਾਂ ਦੇ ਸਭ ਤੋਂ ਅੱਗੇ ਕੋਈ ਵਿਸ਼ੇਸ਼ ਵਿਅਕਤੀ ਹੈ। ਇਸ ਦੇ ਮਗਰ ਸਾਰੇ ਸਿੰਘ ਸਵਾਰ ਤੇ ਪੈਦਲ ਵਾਹੋ-ਦਾਹੀ ਭੱਜੇ ਜਾਂਦੇ ਨੇ। ਇਹ ਸਾਰਾ ਕੁੱਝ ਅੱਧੇ ਮਿੰਟ ਵਿੱਚ ਹੋ ਗਿਆ। ਮੇਰਾ ਮਨ ਬਹੁਤ ਡਰਿਆ, ਮੈਨੂੰ ਇੱਕ ਦਮ ਜਾਗ ਆ ਗਈ। ਮੈਂ ਸਮਝਿਆ ਅੰਮ੍ਰਿਤ ਵੇਲਾ ਹੋ ਗਿਆ ਹੈ, ਟਾਇਮ ਦੇਖਿਆ ਤਾਂ ਡੇਢ ਕੁ ਵੱਜਿਆ ਸੀ। ਗੁਰਦੁਆਰੇ ਦਾ ਸੇਵਾਦਾਰ ਘੂਕ ਸੁੱਤਾ ਪਿਆ ਸੀ। ਅੱਧੇ ਮਿੰਟ ਵਿੱਚ ਵਾਪਰੀ ਘਟਨਾ ਨੂੰ ਮੈਂ ਬਹੁਤ ਛੇਤੀ ਸਮਝ ਗਿਆ। ਮੰਜੇ 'ਤੇ ਬੈਠੇ ਨੇ ਹੀ ਅਸਥਾਨ ਵੱਲ ਮੱਥਾ ਟੇਕ ਕੇ ਮੈਂ ਉੱਚੀ ਆਵਾਜ਼ 'ਚ ਕਿਹਾ ਕਿ ਆਪ ਜੀ ਦਾ ਬਹੁਤ ਧੰਨਵਾਦ ਹੈ। ਮੇਰਾ ਪੂਰਾ ਯਕੀਨ ਬਣ ਗਿਆ ਕਿ ਮਾਤਾ ਜੀ ਤੇ ਸਾਹਿਬਜ਼ਾਦੇ ਏਥੇ ਜ਼ਰੂਰ ਆਏ ਹਨ। ਮੇਰੀ ਕੀਤੀ ਹੋਈ ਅਰਦਾਸ ਬੇਨਤੀ ਦਾ ਫਲ ਮੈਨੂੰ ਮਿਲ ਚੁੱਕਾ ਸੀ, ਮੈਂ ਬਹੁਤ ਚਾਅ ਨਾਲ ਫਿਰ ਸੌਂ ਗਿਆ। ਸਵੇਰ ਤੱਕ ਉਸ ਵਿਸ਼ੇਸ਼ ਵਿਅਕਤੀ ਬਾਰੇ ਜਿਸ ਦੇ ਮਗਰ ਸਿੰਘ ਵਾਹੋ-ਦਾਹੀ ਦੌੜੇ ਜਾਂਦੇ ਸੀ, ਜਿਸਨੂੰ ਮੈਂ ਅੱਧੇ ਮਿੰਟ ਵਿੱਚ ਨਹੀਂ ਦੇਖ ਸਕਿਆ ਸੀ, ਉਸ ਬਾਰੇ ਵੀ ਸਮਝ ਪੈ ਗਈ। ਮੇਰੇ ਅੰਦਰ ਪੂਰੀ ਤਰ੍ਹਾਂ ਆਤਮ ਵਿਸ਼ਵਾਸ ਬਣ ਗਿਆ ਸੀ ਕਿ ਉਹ ਵਿਸ਼ੇਸ਼ ਵਿਅਕਤੀ ਹੋਰ ਕੋਈ ਨਹੀਂ ਸਗੋਂ ਕਲਗੀਧਰ ਪਾਤਸ਼ਾਹ ਜੀ ਆਪ ਹੀ ਸੀ। ਏਥੇ ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਮੈਂ ਕਿਸੇ ਪਰੀ ਕਹਾਣੀਆਂ 'ਤੇ ਵਿਸ਼ਵਾਸ ਨਹੀਂ ਰੱਖਦਾ। ਮੇਰੀ ਖੋਜ ਦਾ ਆਧਾਰ ਨਿਰੋਲ ਸੱਚ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਪੂਰਨ ਵਿਸ਼ਵਾਸ ਰੱਖ ਕੇ ਸੱਚਾਈ ਦੀ ਮੰਜ਼ਿਲ ਵੱਲ ਵੱਧਦੇ ਜਾਣਾ ਹੈ। ਮੇਰੀ ਸ਼ਰਧਾ ਵੀ ਸੱਚਾਈ ਦੀ ਤਰਕ ਵਾਲੀ ਹੈ। ਆਓ ਹੁਣ ਅੱਗੇ ਦੇਖੀਏ ਕਿ ਗੰਗੂ ਪਾਪੀ ਨੇ ਕੀ ਕਰਮ ਕਮਾਇਆ। ਇਹ ਘਰ ਨੂੰ ਗਿਆ ਦੇਰ ਤੱਕ ਵਾਪਸ ਨਾ ਆਇਆ। ਢੱਕ-ਉਜਾੜ ਥਾਂ ਦੀ ਗਵਾਹੀ ਭਾਈ ਰਤਨ ਸਿੰਘ ਭੰਗੂ ਭਰਦੇ ਹਨ:-

**ਲੈ ਮਾਤੋ ਨਿਜ ਗਇਓ ਗਰਾਮ, ਸਹੇੜੀ ਥੋ ਉਸ ਕੋ ਨਾਮ।**
**ਜਾਇ ਉਜਾੜ ਮਧ ਢੱਕ ਬਹਾਈ, ਚੀਜ ਸਭੀ ਉਨ ਕਰੀ ਕਬਜਾਈ।**
**ਕਹੈ ਮਾਤਾ ਹਮ ਜਿਮੀ ਦਬਾਈ, ਤੁਮ ਮਨ ਚਿੰਤਾ ਕਰਿਓ ਨਾ ਕਾਈ।**

## ਮਾਤਾ ਕਹੈ ਹਮ ਚਿੰਤਾ ਜਾਨ, ਹਮ ਕੋ ਬਹਾਉ ਕਿਤੇ ਕਲਬ-ਮਕਾਨ।

ਇਸ ਉਜਾੜ ਵਿੱਚ ਬਣੀ ਫਕੀਰ ਦੀ ਕੁਟੀਆ ਵਿੱਚ ਮਾਤਾ ਜੀ ਗੰਗੂ ਨੂੰ ਉਡੀਕਦੇ ਰਹੇ, ਇਹ ਪਾਪੀ ਸ਼ਾਮ ਨੂੰ ਆਇਆ। ਮਾਤਾ ਜੀ ਨੂੰ ਕਹਿੰਦਾ ਕਿ ਤੁਸੀਂ ਚਿੰਤਾ ਨਾ ਕਰੋ। ਮਾਤਾ ਜੀ ਨੇ ਕਿਹਾ ਕਿ ਮੈਨੂੰ ਇਨ੍ਹਾਂ ਨਿੱਕੀਆਂ ਜਾਨਾਂ ਦੀ ਚਿੰਤਾ ਹੈ। ਸਾਨੂੰ ਏਥੇ ਜੰਗਲ ਵਿੱਚ ਬਿਠਾ ਗਿਆ, ਕਿਤੇ ਥਾਂ-ਸਿਰ ਮਕਾਨ ਵਿੱਚ ਬਿਠਾ ਤਾਂ ਠੰਡ ਤੋਂ ਬਚਿਆ ਜਾ ਸਕੇ। ਰਤਨ ਸਿੰਘ ਭੰਗੂ ਉੱਪਰਲੀਆਂ ਸਤਰਾਂ ਵਿੱਚ ਲਿਖਦੇ ਹਨ ਕਿ ਗੰਗੂ ਨੇ ਮਾਤਾ ਜੀ ਕੋਲੋਂ ਸਭ ਚੀਜ਼ਾਂ ਆਪਣੇ ਕਬਜ਼ੇ ਵਿੱਚ ਕਰ ਲਈਆਂ ਤੇ ਕਿਹਾ ਕਿ ਤੁਸੀਂ ਚਿੰਤਾ ਨਾ ਕਰੋ, ਮੈਂ ਜ਼ਮੀਨ ਵਿੱਚ ਦਬਾ ਦਿੱਤੀਆਂ ਹਨ। ਜੇ ਇਸ ਪਾਪੀ ਦੇ ਮਾਇਆਂ ਹੱਥ ਆ ਜਾਂਦੀ ਤਾਂ ਇਹ ਕਦੇ ਵੀ ਸਰਕਾਰ ਦੇ ਬਾਗੀ ਸਮਝੇ ਜਾਂਦੇ ਗੁਰੂ ਜੀ ਦੇ ਮਾਤਾ ਜੀ ਤੇ ਪੁੱਤਰਾਂ ਨੂੰ ਆਪਣੇ ਘਰ ਲੈ ਕੇ ਨਾ ਜਾਂਦਾ, ਇਸ ਪਾਪੀ ਵਿੱਚ ਏਨਾ ਧਰਮ ਕਿੱਥੇ ਸੀ। ਗੁਰਦੁਆਰਾ ਐਮਾ ਸਾਹਿਬ ਵਾਲੇ ਅਸਥਾਨ ਤੋਂ ਇਹ ਦੁਸ਼ਟ ਮਾਇਆ ਦੇ ਲਾਲਚ ਵੱਸ ਰਾਤ ਦੇ ਹਨੇਰੇ ਵਿੱਚ ਲੋਕਾਂ ਦੀਆਂ ਨਜ਼ਰਾਂ ਤੋਂ ਬਚਦਾ, ਤਿੰਨਾਂ ਰੱਬੀ ਰੂਹਾਂ ਨੂੰ ਆਪਣੇ ਘਰ ਲੈ ਗਿਆ। ਇਹ ਪਾਪੀ ਇਨ੍ਹਾਂ ਕੋਲ ਰਹਿ ਕੇ ਵੀ ਇਹਨਾਂ ਮਹਾਨ ਸ਼ਖਸੀਅਤਾਂ ਨੂੰ ਪਛਾਣ ਨਾ ਸਕਿਆ। ਘਰ ਵਿੱਚ ਲਿਆ ਕੇ ਇੱਕ ਕੋਠੜੀ ਵਿੱਚ ਟਿਕਾਣਾ ਕਰਵਾ ਦਿੱਤਾ। ਘਰ ਵਿੱਚ ਗੰਗੂ ਦਾ ਬਾਕੀ ਪਰਿਵਾਰ ਵੀ ਰਹਿੰਦਾ ਸੀ। ਇਸ ਪਾਪੀ ਨੇ ਦੱਬੀ ਜ਼ੁਬਾਨ ਵਿੱਚ ਉਹਨਾਂ ਨੂੰ ਕਿਹਾ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਤੇ ਉਹਨਾਂ ਦੀ ਮਾਤਾ ਜੀ ਹਨ। ਮਾਤਾ ਜੀ ਨੇ ਇਸ਼ਨਾਨ ਕਰ ਬਸਤਰ ਬਦਲੇ, ਸਾਹਿਬਜ਼ਾਦਿਆਂ ਦੇ ਵੀ ਇਸ਼ਨਾਨ ਕਰਾ ਕੇ ਬਸਤਰ ਨਵੇਂ ਪਾ ਦਿੱਤੇ। ਮਾਤਾ ਜੀ ਕੋਲ ਗਠੜੀ ਵਿੱਚ ਥੋੜ੍ਹੇ-ਬਹੁਤ ਜ਼ਰੂਰੀ ਬਸਤਰ ਬੰਨ੍ਹੇ ਹੋਏ ਸੀ। ਦਿਨ ਵਿੱਚ ਕਈ-ਕਈ ਨਵੀਆਂ ਪੁਸ਼ਾਕਾਂ ਪਹਿਨਣ ਵਾਲੇ ਅਨੰਦਪੁਰ ਸਾਹਿਬ ਨੂੰ ਛੱਡਣ ਤੋਂ ਬਾਅਦ ਅੱਜ ਨਵੇਂ ਬਸਤਰ ਪਾ ਤਿਆਰ ਹੋਏ ਸੀ। ਗੰਗੂ ਪਾਪੀ ਨਾ ਚਾਹੁੰਦਾ ਹੋਇਆ ਵੀ ਉਨ੍ਹਾਂ ਨੂੰ ਆਪਣੇ ਘਰ ਲੈ ਆਇਆ ਸੀ ਤੇ ਉਸ ਨੇ ਬਹੁਤ ਹੀ ਅਸ਼ਰਧਕ ਮਨ ਨਾਲ ਬਹੁਤ ਮਾੜਾ ਭੋਜਨ ਤਿੰਨਾਂ ਜੀਆਂ ਅੱਗੇ ਲਿਆ ਰੱਖਿਆ। ਦਾਦੀ ਮਾਂ ਨੇ ਭੋਜਨ ਵੱਲ ਦੇਖ ਕੇ ਕਿਹਾ ਕਿ ਏਹੋ ਜਿਹਾ ਭੋਜਨ ਤਾਂ ਅਨੰਦਪੁਰ 'ਚ ਸਾਡੇ ਕਾਵਾਂ-ਕੁੱਤਿਆਂ ਨੂੰ ਵੀ ਨਹੀਂ ਸੀ ਪਾਇਆ ਜਾਂਦਾ, ਇਹ ਮਾਸੂਮ ਇਸਨੂੰ ਕਿੱਦਾਂ ਛਕਣਗੇ। ਦਾਦੀ ਮਾਂ ਨੇ ਗੰਗੂ ਨੂੰ ਇੱਕ ਮੋਹਰ ਦੇ ਕੇ ਕਿਹਾ ਕਿ ਜੋ ਵੀ ਪਕਵਾਨ

ਬਾਹਰੋਂ ਬਣਿਆ ਮਿਲਦਾ ਹੈ, ਜਾ ਕੇ ਖਰੀਦ ਲਿਆ। ਉਹ ਦੋ ਸੇਰ (ਦੋ ਕਿੱਲੋ ਤੋਂ ਘੱਟ) ਪਤਾਸੇ ਖਰੀਦ ਲਿਆਇਆ, ਜਿਸ ਵਿੱਚੋਂ ਥੋੜ੍ਹੇ ਜਿਹੇ ਤਿੰਨਾਂ ਜੀਆਂ ਨੇ ਛਕ ਕੇ ਪਾਣੀ ਪੀ ਪ੍ਰਮਾਤਮਾ ਦਾ ਭਾਣਾ ਮੰਨ ਸ਼ੁਕਰ ਮਨਾ ਲਿਆ। ਇਸ ਬਾਬਤ ਦੁੱਨਾ ਸਿੰਘ ਦੀ ਲਿਖਤ ਇਹ ਲਿਖਦੀ ਹੈ -

**ਦੋਹਰਾ**

**ਲਹੇਰ ਕੀ ਰੋਟੀ ਕਰੀ, ਮਸਰੀ ਕੀ ਦਾਲ**
**ਥਾਲੀ ਮਾਂਹਿ ਸੁ ਪਾਇਕੈ, ਲੈ ਆਯੋ ਤਤਕਾਲ।**

**ਚੌਪਈ**

**ਸੋ ਰੋਟੀ ਐਸੀ ਕਰ ਲਯਾਯੋ, ਹਮਰੇ ਕਾਗ ਨ ਕੂਕਰ ਖਾਯੇ**
**ਤਬ ਮਾਤਾ ਐਸੇ ਬਿਖਲਾਨੀ, ਭੂਖੇ ਕੁਇਰ ਦੇਖ ਕੁਮਲਾਨੀ।**

**ਦੋਹਰਾ**

**ਮਾਤਾ ਜੀ ਐਸੇ ਕਹਯੋ, ਮੁਹਰ ਏਕ ਲੈ ਜਾਹੁ**
**ਜੋ ਪਕਵਾਨ ਤੁਮ ਦੇਖਹੋ, ਸੋ ਪ੍ਰਸਾਦ ਲੈ ਆਹੁ।**

**ਸੋਰਠਾ**

**ਪਤਾਸੇ ਸੇਰ ਦੁਇ ਆਹ, ਲੈ ਆਯੋ ਮਸੰਦ ਤਬ**
**ਕਛੁਕ ਛਕੇ ਤਿਸ ਮਾਂਹਿ, ਅਵਰ ਰਹੈ ਤਿਸ ਠੋਰ ਹੀ।**

ਕਮੀਨਿਆ ਘਰ ਆਏ ਸਤ-ਬਿਗਾਨੇ ਨੂੰ ਵੀ ਚੰਗੀ ਤਰ੍ਹਾਂ ਰੋਟੀ-ਪਾਣੀ ਛਕਾ ਦਈਦਾ ਹੈ। ਇਹ ਤਾਂ ਆਪਣਿਆਂ ਨਾਲੋਂ ਵੀ ਵੱਧ ਕੇ ਸੀ। ਖਾਣੇ ਤੋਂ ਪਹਿਲਾਂ ਪਾਪੀ ਨੇ ਆਪਣੀ ਮਾਂ ਸੋਭੀ ਨੂੰ ਕਿਹਾ ਸੀ ਕਿ ਇਨ੍ਹਾਂ ਨੂੰ ਖਾਣੇ ਵਿੱਚ ਜ਼ਹਿਰ ਦੇ ਕੇ ਮਾਰ ਦਈਏ ਤੇ ਇਨ੍ਹਾਂ ਦਾ ਧਨ ਲੁੱਟ ਲਈਏ। ਸੋਭੀ ਨੇ ਇਹ ਕਹਿਰ ਕਮਾਉਣ ਤੋਂ ਗੰਗੂ ਨੂੰ ਬਹੁਤ ਵਰਜਿਆ। (ਸੋਭੀ ਦਾ ਜ਼ਿਕਰ ਗਿਆਨੀ ਠਾਕਰ ਸਿੰਘ ਨੇ **ਸ਼ਹੀਦ ਬਿਲਾਸ ਤੇ ਸ੍ਰੀ ਗੁਰਦੁਆਰੇ ਦਰਸ਼ਨ** ਵਿੱਚ ਕੀਤਾ ਹੈ।) ਓਪਰੇ ਮਨ ਨਾਲ ਗੰਗੂ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨਾਲ ਬਹੁਤ ਮਿੱਠੀਆਂ ਪਿਆਰ ਦੀਆਂ ਗੱਲਾਂ ਕੀਤੀਆਂ, ਇਹਦਾ ਪਰਿਵਾਰ ਵੀ ਕੁੱਝ ਦੇਰ ਕੋਲ ਬੈਠਾ ਰਿਹਾ। ਸਾਰੇ ਆਪੋ-ਆਪਣੇ ਥਾਂ-ਸਿਰ ਸੌਂ ਗਏ। ਇਸ ਪਾਪੀ ਨੂੰ ਨੀਂਦ ਕਿੱਥੇ ਆਵੇ, ਇਹਦਾ ਧਿਆਨ ਤਾਂ ਮਾਤਾ ਜੀ ਵਾਲੀ ਕੋਠੜੀ

ਵੱਲ ਲੱਗਾ ਰਿਹਾ ਕਿ ਕਦੋਂ ਮਾਤਾ ਜੀ ਸੌਣ ਤਾਂ ਮੈਂ ਧਨ ਸਮੇਟ ਲਵਾਂ। ਜਦੋਂ ਬਹੁਤ ਗੂੜ੍ਹੀ ਰਾਤ ਹੋ ਗਈ ਤਾਂ ਆਪਣੇ ਮੰਜੇ ਤੋਂ ਉੱਠ ਨਮਕ ਹਰਾਮੀ ਦੱਬੇ ਪੈਰੀਂ ਕੋਠੜੀ ਵਿੱਚ ਜਾ ਵੜਿਆ।

**ਚੌਪਈ**

**ਭਈ ਰੈਨ ਖੁਰਜੀ ਤਿਨ ਲੀਨੀ॥ ਜਾ ਕਰ ਚੋਏ ਮਹਿ ਗੱਡ ਦੀਨੀ॥**
**ਮੁੜ ਆਯੋ ਤਬ ਅਪਨੇ ਦਵਾਰਾ॥ ਭਈ ਭੋਰ ਤਬ ਫੇਰ ਸਿਧਾਰਾ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

**ਪਾਛੇ ਜੋ ਚੰਡਾਰ ਕ੍ਰਿਤ ਕੀਨਾ। ਖੁਰਜੀ ਕਾਢ ਧਰਨ ਗਡ ਦੀਨਾ।**
**ਮਧਿ ਖਡ ਗਾਢੀ ਤਬ ਜਾਇ। ਮੁਹਰ ਰੁਪੈਯੇ ਖੁਰਜੀ ਧਾਇ।**

ਗੁਰਬਿਲਾਸ ਪਾਤਸ਼ਾਹੀ ਦਸਵੀਂ - ਭਾਈ ਸੁੱਖਾ ਸਿੰਘ - ਪੰਨਾ ੩੩੦ (ਭਾਸ਼ਾ ਵਿਭਾਗ)

**ਰੈਨ ਪਰੀ ਜਬ ਸਭ ਸੈ ਗਏ॥**
**ਮੁਹਰਨ ਦਾਬਤ ਦਿਜ ਜੁ ਭਏ॥**

ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼ - ਕ੍ਰਿਤ ਬਾਬਾ ਸੁਮੇਰ ਸਿੰਘ - ਪੰਨਾ ੩੯੫ (ਪੰਜਾਬੀ ਯੂਨੀਵਰਸਿਟੀ ਪਟਿਆਲਾ)

ਇਹ ਕਮੀਨਾ ਚੁੱਪ-ਚਾਪ ਧਨ ਦੀ ਖੁਰਜੀ ਚੁੱਕ ਲਿਆਇਆ ਤੇ ਘਰੋਂ ਬਾਹਰ ਜਾ ਕੇ ਕਿਸੇ ਸੁੱਕੇ ਚੋਅ ਦੇ ਕਿਨਾਰੇ ਖੱਡ ਵਿੱਚ ਦੱਬ ਦਿੱਤੀ। ਵਾਪਸ ਆ ਚੁੱਪ-ਚਪੀਤਾ ਹੀ ਆਪਣੇ ਮੰਜੇ 'ਤੇ ਲੇਟ ਗਿਆ। ਇਹਦਾ ਪਾਪੀ ਮਨ ਬਹੁਤ ਖੁਸ਼ ਸੀ, ਜਿਸ ਮਾਇਆ ਲਈ ਏਨੀਆਂ ਲੇਲੜੀਆਂ ਕੱਢਦਾ ਸੀ, ਉਹ ਇਹਦੇ ਹੱਥ ਆ ਚੁੱਕੀ ਸੀ। ਇਸ ਪਾਪੀ ਨੇ ਪਹਿਲਾਂ ਹੀ ਲੁੱਟ ਹੋਇਆਂ ਨੂੰ ਲੁੱਟ ਲਿਆ। ਪਾਪੀਆ ਉਹ ਤਾਂ ਘਰ-ਬਾਰ ਸਭ ਪਹਿਲਾਂ ਹੀ ਲੁੱਟਾ ਚੁੱਕੇ ਨੇ, ਘਰੋਂ ਬੇਘਰ ਹੋਏ ਫਕੀਰੀ ਵਾਲੀ ਹਾਲਤ 'ਤੇ ਵੀ ਤੈਨੂੰ ਤਰਸ ਨਾ ਆਇਆ। ਤਿੰਨੋ ਜੀਅ ਇਸ ਆਸਰੇ ਇਸ ਪਾਪੀ ਨਾਲ ਤੁਰੇ ਰਹੇ ਕਿ ਸਾਡਾ ਗੁਰੂ ਜੀ ਨਾਲ ਮਿਲਾਪ ਕਰਵਾ ਦੇਵੇਗਾ। ਪਰ ਇਹ ਦੁਸ਼ਟ ਤਾਂ ਮਾਇਆ ਕਰਕੇ ਹੀ ਉਹਨਾਂ ਨੂੰ ਏਧਰ-ਓਧਰ ਲਈ ਫਿਰਦਾ ਸੀ। ਇਸ ਪਾਪੀ ਦਾ

ਮਨੋਰਥ ਪੂਰਾ ਹੋ ਗਿਆ। ਇਹ ਚੰਦਰੀ ਰਾਤ ਗੁਰੂ ਪਰਿਵਾਰ ਨਾਲੋਂ ਵਿੱਛੜ ਕੇ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਨੇ ੯ ਪੋਹ, ੧੭੬੧ ਬਿ: (੨੩ ਦਸੰਬਰ, ੧੭੦੪ ਈ:) ਨੂੰ ਪਿੰਡ ਸਹੇੜੀ ਗੰਗੂ ਪਾਪੀ ਦੇ ਘਰ ਬਤੀਤ ਕੀਤੀ।

**ਪਤਾ - ਪਿੰਡ ਤੇ ਡਾਕਖਾਨਾ ਸਹੇੜੀ, ਤਹਿਸੀਲ-ਜਿਲ੍ਹਾ ਰੋਪੜ**
**ਸਹੇੜੀ ਰੋਪੜ ਤੋਂ ਮੋਰਿੰਡਾ ਰੋਡ ਉੱਪਰ ਮੋਰਿੰਡਾ ਤੋਂ ਤਿੰਨ ਕਿ: ਮੀ: ਦੀ ਦੂਰੀ 'ਤੇ ਹੈ।**

## ਸੂਚਨਾ

ਐਮਾ ਸਾਹਿਬ ਵਾਲੇ ਅਸਥਾਨ 'ਤੇ ਉੱਥੇ ਰਹਿਣ ਵਾਲੇ ਫਕੀਰ ਦੀ ਸਮਾਧ ਇੱਕ ਕਿੱਕਰ ਦੇ ਦਰੱਖਤ ਥੱਲੇ ਹੋਇਆ ਕਰਦੀ ਸੀ। ਇਸ ਦੇ ਨੇੜੇ ਪਿੱਪਲ ਦੇ ਇੱਕ ਵੱਡੇ ਦਰੱਖਤ ਦੇ ਕੋਲ ਨਿੱਕੀਆਂ ਇੱਟਾਂ ਤੇ ਚੂਨੇ ਦੀ ਚਿਣਾਈ ਨਾਲ ਉਸਾਰੇ ਇੱਕ ਕੋਠੇ ਵਿੱਚ ਸਾਧੂ-ਮਹਾਤਮਾ ਰਹਿੰਦੇ ਸਨ। ਇਸਦੇ ਆਲੇ-ਦੁਆਲੇ ਪੰਜ ਬਿੱਘੇ ਜ਼ਮੀਨ 'ਚ ਅੰਬਾਂ ਦਾ ਬਾਗ ਅਤੇ ੮੦ ਬਿੱਘੇ ਜ਼ਮੀਨ ਇਸ ਅਸਥਾਨ ਦੇ ਨਾਂ ਲੱਗੀ ਹੁੰਦੀ ਸੀ ਜੋ ਰੋਪੜ ਦੇ ਰਾਜਾ ਭੂਪ ਸਿੰਘ ਨੇ ਅਰਪਨ ਕੀਤੀ ਹੋਵੇਗੀ। ਅੱਗੇ ਜਾ ਕੇ ਜਥੇਦਾਰ ਹਾਕਮ ਸਿੰਘ, ਭੰਗਾ ਸਿੰਘ ਤੇ ਨਾਹਰ ਸਿੰਘ ਏਥੇ ਕਾਬਜ਼ ਰਹੇ। ਸਥਾਨਕ ਲੋਕਾਂ ਦੇ ਬਹੁਤ ਦਬਾਅ ਪਾਉਣ 'ਤੇ ਉਹਨਾਂ ਨੇ ੧੯੨੫ ਈ: ਤੋਂ ਬਾਅਦ ਇੱਕ ਛੋਟਾ ਜਿਹਾ ਗੁਰਦੁਆਰਾ ਉਸਾਰਿਆ ਜੋ ਕਿ ਹੁਣ ਵੀ ਮੌਜੂਦ ਹੈ। ਗੁਰਦੁਆਰਾ ਸਾਹਿਬ ਦੀ ਨਵੀਨ ਇਮਾਰਤ ੨੫ ਅਕਤੂਬਰ, ੧੯੬੯ ਈ: ਨੂੰ ਮੁਕੰਮਲ ਹੋਈ।

੧੯੫੦ ਈ: ਦੇ ਆਸ-ਪਾਸ ਗੁਰਦੁਆਰਾ ਅਟਕ ਸਾਹਿਬ (ਗੰਗੂ ਦਾ ਘਰ, ਸਹੇੜੀ) ਦੀ ਆਰੰਭਤਾ ਸੰਤ ਸੁਰਜਨ ਸਿੰਘ ਜੀ ਨੇ ਕੀਤੀ ਜੋ ਪਿੰਡ ਬੇਲਾ (ਨੇੜੇ ਚਮਕੌਰ ਸਾਹਿਬ) ਦੇ ਰਹਿਣ ਵਾਲੇ ਸਨ। ਇਸ ਦੀ ਦੂਜੀ ਵਾਰ ਬਣੀ ਇਮਾਰਤ ਦੀ ਸੇਵਾ ਸੰਤ ਬਾਬਾ ਅਜੀਤ ਸਿੰਘ ਨਥਲਪੁਰ ਵਾਲਿਆਂ ਨੇ ਕਰਵਾਈ। ਤੀਜੀ ਵਾਰ ਮੌਜੂਦਾ ਸਮੇਂ 'ਚ ਇਸ ਅਸਥਾਨ ਦੀ ਕਾਰ-ਸੇਵਾ ਬਾਬਾ ਹਰਬੰਸ ਸਿੰਘ ਜੀ ਦਿੱਲੀ ਵਾਲਿਆਂ ਦੀ ਸੰਸਥਾ ਕਰਵਾ ਰਹੀ ਹੈ। ਅਟਕ ਸਾਹਿਬ ਤੇ ਐਮੇ ਸਾਹਿਬ ਦਾ ਪ੍ਰਬੰਧ ਐਕਟ ੮੭ ਅਧੀਨ ਸ਼੍ਰੋ. ਗੁ. ਪ੍ਰੰ. ਕਮੇਟੀ ਸ੍ਰੀ ਅੰਮ੍ਰਿਤਸਰ ਕੋਲ ਹੈ।

**ਨੋਟ –** ਪਿਛਲੀ ਐਡੀਸ਼ਨ 'ਚ ਉਪਰੋਕਤ ਸੂਚਨਾ ਨਹੀਂ ਸੀ ਦਿੱਤੀ ਕਿਉਂਕਿ ਉਸ ਵੇਲੇ ਇਨ੍ਹਾਂ ਅਸਥਾਨਾਂ ਦੇ ਬਣਨ ਦਾ ਵੇਰਵਾ ਸਾਡੇ ਕੋਲ ਨਹੀਂ ਸੀ। ਏਸੇ ਤਰ੍ਹਾਂ ਹੋਰ ਸੂਚਨਾ ਵੀ ਪਹਿਲੇ ਐਡੀਸ਼ਨਾ ਨਾਲੋਂ ਜਿਆਦਾ ਹਨ।



## ਚੌਥੀ ਰਾਤ

ਸਵੇਰ ਹੋਈ ਤਾਂ ਮਾਤਾ ਜੀ ਨੇ ਬਹੁਤ ਪਿਆਰ ਨਾਲ ਕਿਹਾ ਕਿ ਗੰਗਾ ਰਾਮਾ ਧਨ ਵਾਲੀ ਖੁਰਜੀ ਨਹੀਂ ਦਿਸਦੀ, ਜੇ ਕਿਤੇ ਸੰਭਾਲ ਕੇ ਰੱਖ ਲਈ ਏ ਤਾਂ ਚੰਗਾ ਹੋਇਆ। ਇਸਨੇ ਕਿਹਾ ਮੈਨੂੰ ਨਹੀਂ ਪਤਾ ਖੁਰਜੀ ਕਿੱਥੇ ਹੈ, ਮੈਂ ਤਾਂ ਤੁਹਾਨੂੰ ਪਹਿਲਾਂ ਹੀ ਕਿਹਾ ਸੀ ਕਿ ਏਥੇ ਚੋਰ-ਉਚੱਕੇ ਬਹੁਤ ਨੇ ਮਾਇਆ ਨੂੰ ਸੰਭਾਲ ਕੇ ਧਿਆਨ ਨਾਲ ਰੱਖਿਓ।

**ਦੋਹਰਾ**

**ਤਬ ਗ੍ਰਿਹ ਮੈਂ ਐਸੇ ਕਹੈ, ਈਹਾਂ ਖੁਰਜੀ ਨਾਹਿ॥**
**ਕੋ ਜਾਨੈ ਕਿਨ ਗਹਿ ਲਈ, ਹਮ ਕੋ ਸੋਝੀ ਨਾਹਿ॥**
**ਤਬ ਮਾਤਾ ਜੀ ਯਹ ਕਹਯੋ, ਭਲੀ ਹੁਈ ਦੇਹੁ ਜਾਨ॥**
**ਜੌਂ ਹਮ ਬਚੇ ਤੋ ਕਿਆ ਕਮੀ, ਮਾਯਾ ਹਮ ਤੇ ਆਨ॥**
**ਤਬ ਮਸੰਦ ਐਸੇ ਕਹੈ, ਹਮ ਕੌਂ ਤੁਹਮਤ ਦੇਹਿੰ॥**
**ਹਮ ਘਰ ਤੇ ਤੂੰ ਜਾਹਿ ਅਬ, ਹਮ ਸੋ ਕੈਸਾ ਨੇਹੁ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਮਾਤਾ ਜੀ ਨੇ ਕਿਹਾ ਮਾਇਆ ਦੀ ਕਿਹੜੀ ਕਮੀ ਹੈ, ਹੋਰ ਆ ਜਾਵੇਗੀ। ਅਸੀਂ ਬਚ ਗਏ (ਭਾਵ ਖਤਰੇ ਤੋਂ ਬਚੇ ਰਹੇ) ਤਾਂ ਤੂੰ ਜਿੰਨੀ ਮਰਜੀ ਮਾਇਆ ਹੋਰ ਲੈ ਲਵੀਂ, ਜੇ ਤੂੰ ਸੰਭਾਲ ਕੇ ਰੱਖ ਲਈ ਏ ਤਾਂ ਬਹੁਤ ਚੰਗਾ ਕੀਤਾ, ਅਸੀਂ ਵੀ ਸੰਭਾਲਣੀ ਹੀ ਸੀ। ਮਾਤਾ ਜੀ ਨੇ ਇਸ ਪਾਪੀ ਨੂੰ ਖੁਰਜੀ ਚੁੱਕਦੇ ਦੇਖ ਲਿਆ ਸੀ। ਮਾਤਾ ਜੀ ਦੀ ਬਿਰਤੀ ਮੋਹ-ਮਾਇਆ ਤੋਂ ਬਹੁਤ ਉੱਚੀ ਸੀ। ਉਹਨਾਂ ਇਸ ਨੂੰ ਛੋਟੀ ਜਿਹੀ ਗੱਲ ਜਾਣ ਰਾਤ ਨੂੰ ਨਾ ਪੁੱਛਿਆ। ਮਿੱਠੇ ਪਿਆਰ ਦੇ ਬੋਲਾਂ ਨਾਲ ਖੁਰਜੀ ਬਾਰੇ ਪੁੱਛਿਆ ਵੀ ਤਾਂ ਅੱਗੋਂ ਗੰਗੂ ਨੂੰ ਕੌੜਾ ਜ਼ਹਿਰ ਲੱਗਾ। ਇਹ ਦੁਸਟ ਤਾਂ ਆਪਣਾ ਕੰਮ ਕਰਕੇ ਰਾਤ ਤੋਂ ਹੀ ਸੋਚਦਾ ਸੀ ਕਿ ਇਨ੍ਹਾਂ ਨੂੰ ਘਰੋਂ ਕਿਵੇਂ ਕੱਢਿਆ ਜਾਵੇ। ਇਸਦੇ ਪਾਪੀ ਮਨ 'ਤੇ ਸੱਚ ਦੀ ਕਣੀ ਨਾ ਟਿਕ ਸਕੀ, ਮਾਤਾ ਜੀ ਦੇ ਮਿੱਠੇ ਬੋਲ ਵੀ ਇਸਨੂੰ ਜ਼ਹਿਰ ਵਾਂਗ ਲੱਗੇ। ਚੋਰ-ਚੋਰ ਕਹਿ ਕੇ ਇਸਨੇ ਉੱਚੀ ਆਵਾਜ਼ ਵਿੱਚ ਰੌਲਾ ਪਾ ਦਿੱਤਾ। ਲੋਕੋ ਚੋਰ ਆ ਗਏ, ਚੋਰੀ ਹੋ ਗਈ, ਮਾਤਾ ਜੀ ਦੀ ਖੁਰਜੀ ਚੋਰੀ ਹੋ ਗਈ। ਮਾਤਾ ਜੀ ਨੇ

ਇਸਨੂੰ ਬਹੁਤ ਰੋਕਿਆ ਕਿ ਇਸ ਤਰ੍ਹਾਂ ਰੌਲਾ ਨਾ ਪਾ ਲੋਕ ਇਕੱਠੇ ਹੋ ਜਾਣਗੇ, ਨਿੱਕੀਆਂ ਜਾਨਾਂ ਨੂੰ ਫੜਾ ਦੇਣਗੇ। ਪਰ ਇਹ ਦੁਸ਼ਟ ਚੁੱਪ ਨਾ ਹੋਇਆ, ਸਗੋਂ ਮਾਤਾ ਜੀ ਨਾਲ ਖਹਿਬੜਨ ਲੱਗ ਪਿਆ। ਇੱਕ ਤਾਂ ਮੈਂ ਤੁਹਾਨੂੰ ਆਪਣੇ ਘਰ ਲਿਆ ਕੇ ਆਸਰਾ ਦਿੱਤਾ, ਤੁਹਾਨੂੰ ਮਰਦੇ ਜਾਂਦਿਆਂ ਨੂੰ ਬਚਾਇਆ, ਤੁਸੀਂ ਮੇਰੀ ਨੇਕੀ ਦਾ ਚੰਗਾ ਮੁੱਲ ਪਾਇਆ। ਆਹ ਖੁਰਜੀ ਚੁਰਾਉਣ ਦੀ ਹੋਰ ਤੋਹਮਤ ਲਾ ਦਿੱਤੀ। ਇਸ ਤਰ੍ਹਾਂ ਦੇ ਮਾੜੇ ਬੋਲ ਬੋਲਦਾ ਇਹ ਪਾਪੀ ਘਰੋਂ ਬਾਹਰ ਨਿਕਲ ਗਿਆ। ਇਸਦਾ ਪਰਿਵਾਰ ਵੀ ਬਰਾਬਰ ਦਾ ਦੋਸ਼ੀ ਸੀ ਜਿਸਨੇ ਗੰਗੂ ਨੂੰ ਚੁੱਪ ਕਰਾਉਣ ਦਾ ਯਤਨ ਨਾ ਕੀਤਾ, ਖਾਮੋਸ਼ ਤਮਾਸ਼ਾ ਦੇਖਦਾ ਰਿਹਾ। ਮਾਇਆ ਘਰ ਆਈ ਕਿਸਨੂੰ ਬੁਰੀ ਲੱਗਦੀ ਏ, ਇਹੋ ਗੱਲ ਸਾਰੇ ਪਰਿਵਾਰ ਦੀ ਸੀ। ਗੰਗੂ ਦੀ ਮਾਂ ਸੋਭੀ ਵੀ ਕੁੱਝ ਨਾ ਕਰ ਸਕੀ। ਇਸ ਮਾਂ ਨੇ ਗੰਗੂ ਨੂੰ ਇਨ੍ਹਾਂ ਮਾਸੂਮ ਜਿੰਦਾਂ ਤੇ ਦਾਦੀ ਮਾਂ ਦੇ ਖਾਣੇ 'ਚ ਜ਼ਹਿਰ ਪਾਉਣ ਤੋਂ ਰੋਕ ਕੇ ਦਰਗਾਹ 'ਚ ਨੇਕ ਨਾਮੀ ਖੱਟ ਲਈ ਸੀ। ਪਰ ਹੁਣ ਮਾਂ ਸੋਭੀ ਵੀ ਲਾਚਾਰ ਤੇ ਬੇਵਸ ਹੋਈ ਗੰਗੂ ਦੀ ਇਸ ਕਮੀਨਗੀ ਤੋਂ ਉਸਨੂੰ ਰੋਕਣ 'ਚ ਸਫਲ ਨਾ ਹੋ ਸਕੀ। ਰੌਲਾ ਸੁਣਕੇ ਲੋਕ ਗੰਗੂ ਦੇ ਘਰ ਆਉਣ ਲੱਗੇ। ਕੋਠੜੀ ਵਿੱਚ ਛਾਤੀ ਨਾਲ ਲਾ ਕੇ ਬੈਠੀ ਦੋ ਨੰਨ੍ਹੀਆਂ ਜਾਨਾਂ ਨੂੰ ਦਾਦੀ ਘੁੱਟਕੇ ਹੋਰ ਕੋਲ ਨੂੰ ਕਰੀ ਜਾਂਦੀ। ਲੋਕ ਇਹਨਾਂ ਦੇ ਚਮਕਦੇ ਚਿਹਰੇ ਦੇਖ ਦੰਗ ਰਹਿ ਗਏ। ਕੰਨੋ-ਸੰਨੀ ਹੋ ਇੱਕ-ਦੂਜੇ ਨੂੰ ਪੁੱਛਦੇ ਕਿ ਇਹ ਕੌਣ ਹਨ? ਅਜੇ ਤਾਂਈ ਪੂਰੀ ਤਰ੍ਹਾਂ ਪਤਾ ਨਹੀਂ ਲੱਗਿਆ ਸੀ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਤੇ ਪੁੱਤਰ ਹਨ। ਉੱਧਰ ਗੰਗੂ ਪਾਪੀ ਨੇ ਪਿੰਡ ਦੇ ਚੌਧਰੀ ਨੂੰ ਜਾ ਦੱਸਿਆ, ਉਸ ਚੌਧਰੀ ਨੇ ਗੰਗੂ ਦੇ ਘਰ 'ਤੇ ਆਪਣੇ ਬੰਦਿਆਂ ਦੀ ਨਿਗਰਾਨੀ ਲਵਾ ਦਿੱਤੀ ਤਾਂ ਕਿ ਕਿਤੇ ਨੱਠ ਨਾ ਜਾਣ। ਆਪ ਦੋਨੋ ਮੋਰਿੰਡੇ ਕੋਤਵਾਲੀ (ਠਾਣੇ) ਦੱਸਣ ਚਲੇ ਗਏ। ਕੋਤਵਾਲੀ ਦੇ ਮੁਖੀ ਜਾਨੀ ਖਾਂ ਤੇ ਮਾਨੀ ਖਾਂ ਦੋਵਾਂ ਭਰਾਵਾਂ ਨੂੰ ਗੰਗੂ ਨੇ ਦੱਸਿਆ ਕਿ ਮੇਰੇ ਘਰ ਗੁਰੂ ਗੋਬਿੰਦ ਸਿੰਘ ਦੀ ਮਾਤਾ ਤੇ ਛੋਟੇ ਪੁੱਤਰ ਬੰਦ ਕੀਤੇ ਹੋਏ ਨੇ, ਤੁਸੀਂ ਜਾ ਕੇ ਫੜ ਲਵੋ ਤੇ ਸਰਕਾਰ ਪਾਸੋਂ ਆਪ ਵੀ ਤੇ ਸਾਨੂੰ ਵੀ ਇਨਾਮ ਦਿਵਾਓ। ਇਸਦੇ ਪਾਪੀ ਮਨ ਨੇ ਮਾਇਆ ਧਾਰਨ ਕਰ ਲਈ ਸੀ। ਇਹ ਅੰਨ੍ਹਾ ਤੇ ਬੋਲਾ ਹੋ ਚੁੱਕਾ ਸੀ, ਧਰਮ-ਕਰਮ ਨੂੰ ਉੱਕਾ ਹੀ ਭੁਲਾ ਬੈਠਾ ਸੀ।

**ਚਉਪਈ**

**ਤਬੈ ਦੁਸ਼ਟ ਮਨ ਐਸੇ ਆਈ॥ ਜਾਇ ਮੁਰਿੰਡੇ ਕਹਯੋ ਸੁਨਾਈ॥**

## ਦੁਇ ਪਠਾਣ ਚੜ੍ਹਿ ਆਏ ਤਬਹੀ॥ ਮਾਤਾ ਜੀ ਕਉ ਪੂਛਯੋ ਜਬਹੀ॥

ਕ੍ਰਿਤ – ਭਾਈ ਦੁੱਨਾ ਸਿੰਘ ਹੰਡੂਰੀਆ

ਜਾਨੀ ਖਾਂ ਤੇ ਮਾਨੀ ਖਾਂ ਨੇ ਤਕੜੀ ਸਿਪਾਹੀਆਂ ਦੀ ਗਾਰਦ ਲਿਆ ਗੰਗੂ ਦੇ ਘਰ ਨੂੰ ਘੇਰਾ ਪਾ ਲਿਆ। ਮਾਤਾ ਜੀ ਪੋਤਿਆਂ ਨੂੰ ਗੋਦੀ ਵਿੱਚ ਬਿਠਾ ਅਡੋਲ ਬੈਠੇ ਰਹੇ। ਜਾਨੀ ਖਾਂ, ਮਾਨੀ ਖਾਂ ਕੋਠੜੀ ਵਿੱਚ ਦਾਖਲ ਹੋਏ ਤੇ ਰੋਅਬ ਨਾਲ ਪੁੱਛਿਆ ਦੱਸੋ ਤੁਸੀਂ ਕੌਣ ਹੋ? ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਬਿਨਾਂ ਕਿਸੇ ਭੈ ਦੇ ਬੇਝਿਜਕ ਦੱਸ ਦਿੱਤਾ। ਇਨ੍ਹਾਂ ਹਾਕਮਾਂ ਆਪਣੀ ਤਸੱਲੀ ਕਰ , ਇਹ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਤੇ ਛੋਟੇ ਪੁੱਤਰ ਨੇ, ਗ੍ਰਿਫਤਾਰ ਕਰ ਲਏ। ਧਰਮੀ ਲੋਕ ਗੰਗੂ ਨੂੰ ਲਾਹਨਤਾਂ ਪਾਉਣ ਲੱਗੇ। ਮਾਤਾ ਜੀ ਬਿਨਾਂ ਕੁੱਝ ਵੀ ਬੋਲੇ ਮਾਸੂਮਾਂ ਨੂੰ ਲੈ, ਹਾਕਮਾਂ ਦੇ ਸਖਤ ਪਹਿਰੇ ਹੇਠ ਚੱਲ ਪਏ। ਪਿੰਡ ਦੇ ਲੋਕਾਂ ਦੀ ਭੀੜ ਮੂਹਰੇ ਹੋ ਦੇਖਦੀ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਮਾਂ ਤੇ ਪੁੱਤਰ ਹਨ। ਹਮਦਰਦੀ ਦੀ ਆਸ ਕਿਸੇ ਕੋਲੋਂ ਨਹੀਂ ਰੱਖੀ ਜਾ ਸਕਦੀ ਸੀ, ਸਭ ਹਾਕਮਾਂ ਦੇ ਡਰ ਨਾਲ ਕੰਬਦੇ ਸੀ। ਗੰਗੂ ਦਾ ਮਨ ਵੀ ਟਿਕਾਅ ਵਿੱਚ ਨਹੀਂ ਸੀ । ਉਸਦੇ ਅੰਦਰ ਪੂਰੀ ਤਰ੍ਹਾਂ ਹਲ-ਚਲ ਮਚੀ ਹੋਈ ਸੀ, ਉਸਨੇ ਬਹੁਤ ਵੱਡਾ ਪਾਪ ਕਮਾ ਲਿਆ, ਉਹ ਨੀਵੀਂ ਪਾ ਖਲੋਤਾ ਅੰਦਰੋਂ ਹੀ ਅੰਦਰ ਆਪਣੇ ਆਪ ਵਿੱਚ ਡਿੱਗਦਾ ਜਾਂਦਾ ਸੀ। ਗੰਗੂ ਦੇ ਘਰ ਤੋਂ ਬਾਹਰ ਰਸਤੇ ਤੱਕ ਪੈਦਲ ਹੀ ਤੇ ਏਥੋਂ ਇੱਕ ਬੈਲ ਗੱਡੀ (ਬਲਦਾਂ ਨਾਲ ਚੱਲਣ ਵਾਲੀ) 'ਤੇ ਬਿਠਾ ਕੇ ਹਾਕਮ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਸਖਤ ਨਿਗਰਾਨੀ ਹੇਠ ਮੋਰਿੰਡੇ ਦੇ ਰਸਤੇ ਹੋ ਤੁਰੇ। ਰਸਤੇ 'ਚ ਦੇਖ ਲੋਕ ਹੈਰਾਨ ਰਹਿ ਜਾਂਦੇ ਤੇ ਸੋਚਦੇ ਕਿ ਇਸ ਬਿਰਧ ਮਾਤਾ ਤੇ ਛੋਟੇ ਬਾਲਾਂ ਨੇ ਕੀ ਜੁਰਮ ਕੀਤਾ ਹੋਵੇਗਾ। ਉਹਨਾਂ ਨੂੰ ਕੀ ਪਤਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਮਾਂ ਤੇ ਪੁੱਤਰ ਹੋਣਾ ਹੀ ਜ਼ੁਲਮੀ ਸਰਕਾਰ ਲਈ ਸਭ ਤੋਂ ਵੱਡਾ ਗੁਨਾਹ ਹੈ। ਏਸੇ ਤਰ੍ਹਾਂ ਚੱਲ ਕੇ ਮੋਰਿੰਡੇ ਤੋਂ ਬਾਹਰ ਇੱਕ ਖੂਹ 'ਤੇ ਬੈਲ-ਗੱਡੀ ਜਾ ਰੁਕੀ। ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਜਲ ਛਕਿਆ। ਉਨ੍ਹਾਂ ਨੂੰ ਗੰਗੂ ਪਾਪੀ ਨੇ ਅਪਨੇ ਘਰ ’ਚ ਸਵੇਰ ਨੂੰ ਕੁਝ ਵੀ ਨਹੀ ਸੀ ਛਕਾਇਆ, ਰਾਤ ਵੀ ਉਨ੍ਹਾਂ ਨੇ ਥੋੜ੍ਹੇ ਜਿਹੇ ਪਤਾਸੇ ਹੀ ਛਕੇ ਸਨ। ਹਾਕਮ ਸਿਪਾਹੀ ਏਥੋਂ ਦਾਦੀ ਤੇ ਪੋਤਿਆਂ ਨੂੰ ਪੈਦਲ ਲੈ ਤੁਰੇ ਤੇ ਥੋੜ੍ਹੀ ਦੂਰ ਅੱਗੇ ਜਾ ਕੇ ਕੋਤਵਾਲੀ 'ਚ ਬੰਦ ਕਰ ਦਿੱਤੇ।

**ਜਾਨੀ ਮਾਨੀ ਰੰਘੜ ਦੁਇ ਭਾਈ,**
**ਉਨ ਆਨ ਮੁਰੰਡੇ ਘਰ ਰਖੇ ਬਹਾਈ।**
**ਇਕ ਸਾਂਭੇ ਇਕ ਗਯੋ ਸਿਰਹੰਦ,**
**ਫੜਾਇ ਬਜੀਦੈ ਕਰ ਦਏ ਬੰਦ।**

ਸ੍ਰੀ ਗੁਰ ਪੰਥ ਪ੍ਰਕਾਸ਼ - ਭਾਈ ਰਤਨ ਸਿੰਘ ਭੰਗੂ - ਪੰਨਾ ੧੦੩ (ਸ਼੍ਰੋ: ਕ: ਸ੍ਰੀ ਅੰਮ੍ਰਿਤਸਰ)

ਇੱਕ ਭਰਾ ਹਵਾਲਾਤ ਵਿੱਚ ਬੰਦ ਮਾਤਾ ਜੀ ਤੇ ਸਾਹਿਬਜ਼ਾਦਿਆਂ 'ਤੇ ਸਖਤ ਪਹਿਰਾ ਲਾ ਨਿਗਰਾਨੀ ਰੱਖਦਾ ਰਿਹਾ, ਦੂਸਰਾ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਨੂੰ ਦੱਸਣ ਚਲਾ ਗਿਆ। ਮਾਤਾ ਜੀ ਪੋਤਿਆਂ ਨੂੰ ਹੌਂਸਲਾ ਦਿੰਦੇ ਕਿ ਦੁੱਖਾਂ ਭਰੇ ਸਮੇਂ ਵਿੱਚ ਉਦਾਸ ਨਹੀਂ ਹੋਣਾ, ਪ੍ਰਮਾਤਮਾ ਦੇ ਨਾਮ ਨਾਲ ਮਨ ਨੂੰ ਜੋੜੀ ਰੱਖਣਾ ਹੈ। ਗੁਰਬਾਣੀ ਦਾ ਜਾਪ ਕਰ ਦੋਨਾਂ ਨੂੰ ਸੁਣਾਉਂਦੇ, ਬਾਣੀ ਦੇ ਆਸਰੇ ਦੁੱਖਾਂ ਦੀਆਂ ਘੜੀਆਂ ਨੂੰ ਕੱਟਦੇ। ਕੋਤਵਾਲੀ ਦੇ ਕਾਨੂੰਨ ਮੁਤਾਬਿਕ ਭੋਜਨ ਦਿੱਤਾ ਗਿਆ। ਮਾਤਾ ਜੀ ਨੇ ਦੋਨ੍ਹਾਂ ਜਿੰਦਾਂ ਨੂੰ ਛਕਾ ਦਿੱਤਾ, ਆਪ ਨਾ-ਮਾਤਰ ਹੀ ਛਕਿਆ। ਕੰਧ ਨਾਲ ਢੋਅ ਲਾ ਸਾਹਿਬਜ਼ਾਦਿਆਂ ਨੂੰ ਆਪਣੀ ਗੋਦੀ ਵਿੱਚ ਲੈ ਮਾਤਾ ਜੀ ਗੁਰੂ ਘਰ ਦੀਆਂ ਸਿਦਕ ਦੀਆਂ ਬਾਤਾਂ ਸੁਣਾਉਂਦੇ ਰਹੇ। ਕਿਹੋ ਜਿਹਾ ਭਾਣਾ ਵਰਤਿਆ, ਕਸ਼ਟਾਂ ਦਾ ਪਹਿਰਾ ਦਿਨੋ ਦਿਨ ਵੱਧਦਾ ਹੀ ਗਿਆ। ਪਰਿਵਾਰ ਨਾਲੋਂ ਵਿੱਛੜ ਸਖਤੀ ਭਰੀ ਰਾਤ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ੧੦ ਪੋਹ, ੧੭੬੧ ਬਿ: (੨੪ ਦਸੰਬਰ, ੧੭੦੪ ਈ:) ਨੂੰ ਮੋਰਿੰਡੇ ਦੀ ਹਵਾਲਾਤ ਵਿੱਚ ਸਖਤ ਪਹਿਰੇ ਹੇਠ ਬਤੀਤ ਕੀਤੀ।

## ਸੂਚਨਾ

ਗੰਗੂ ਪਾਪੀ ਏਨਾ ਵੱਡਾ ਕਹਿਰ ਕਮਾ ਕੇ ਜਾਨੀ ਖਾਂ ਤੇ ਮਾਨੀ ਖਾਂ ਕੋਲੋਂ ਇਨਾਮ ਲੈਣ ਲਈ ਮੁਰਿੰਡਾ ਕੋਤਵਾਲੀ ਆਇਆ ਤਾਂ ਇਨ੍ਹਾਂ ਕੋਤਵਾਲਾਂ ਨੇ ਉਸ ਨੂੰ ਸੌ ਰੁਪਏ ਇਨਾਮ ਦਿੱਤਾ। ਅੱਗੋਂ ਗੰਗੂ ਨੇ ਜਾਨੀ ਖਾਂ ਨੂੰ ਕਿਹਾ ਕਿ ਇਹ ਇਨਾਮ ਘੱਟ ਹੈ, ਮੈਨੂੰ ਹੋਰ ਜ਼ਿਆਦਾ ਦੇਵੋ ਤਾਂ ਉਸ ਨੇ ਦੋ ਸੌ ਰੁਪਏ ਦਿੱਤੇ। ਪਾਪੀ ਕਮੀਨਾ ਦੋ ਸੌ ਰੁਪਏ ਇਨਾਮ ਲੈ ਕੇ ਕੋਤਵਾਲਾਂ ਨੂੰ ਸਲਾਮਾਂ ਕਰਦਾ ਹੋਇਆ ਵਾਪਸ ਆਪਣੇ ਘਰ ਸਹੇੜੀ ਨੂੰ ਚਲਾ ਗਿਆ। ਗਿਆਨੀ ਠਾਕਰ ਸਿੰਘ ਜੀ ਦੀ ਲਿਖਤ **ਸ਼ਹੀਦ ਬਿਲਾਸ** (੧੯੯੯ ਈ:) ਅਤੇ **ਸ੍ਰੀ ਗੁਰਦੁਆਰੇ ਦਰਸ਼ਨ** (੧੯੨੪ ਈ:) ਵਿੱਚ ਗੰਗੂ ਦਾ ਦੋ ਸੌ ਰੁਪਏ

ਇਨਾਮ ਲੈਣ ਦਾ ਜ਼ਿਕਰ ਮਿਲਦਾ ਹੈ।

ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਨੂੰ ਜਿੱਥੇ ਆਣ ਕੇ ਰੱਥ (ਬੈਲ ਗੱਡੀ) ਵਿੱਚ ਬਿਠਾਇਆ ਉੱਥੇ ਗੁਰਦੁਆਰਾ ਰੱਥ ਸਾਹਿਬ ਸੁਭਾਏਮਾਨ ਹੈ। ਇਸਨੂੰ ਸੰਤ ਅਜੀਤ ਸਿੰਘ ਜੀ ਨਥਲਪੁਰ ਵਾਲਿਆਂ ਬਣਾਇਆ। ਮੋਰਿੰਡੇ ਆਣ ਕੇ ਜਿੱਥੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਜਲ ਛਕਿਆ ਉੱਥੇ ਗੁਰਦੁਆਰਾ ਗੰਜਿ ਸ਼ਹਦਿਾਂ ਸੁੰਦਰ ਬਣਿਆ ਹੋਇਆ ਹੈ। ਇਸ ਅਸਥਾਨ ਨੂੰ ਰੋਪੜ ਦੇ ਰਾਜਾ ਭੂਪ ਸਿੰਘ ਨੇ ਬਣਾਇਆ ਸੀ। ਜਿਸ ਹਵਾਲਾਤ ਵਿੱਚ ਕੈਦ ਕੀਤੇ ਗਏ ਉੱਥੇ ਗੁਰਦੁਆਰਾ ਕੋਤਵਾਲੀ ਸਾਹਿਬ ਹੈ। ਇਸ ਅਸਥਾਨ ਨੂੰ ਸਿੱਖ ਪੰਥ ਨੇ ਬਹੁਤ ਦੇਰ ਬਾਅਦ ਸਾਂਭਿਆ। ਪਹਿਲਾਂ ਏਥੇ ਪੁਰਾਣੀ ਕੋਤਵਾਲੀ ਸੀ ਤੇ ਸਰਕਾਰੀ ਕੰਮ-ਕਾਜ ਹੁੰਦਾ ਸੀ, ਸਰਕਾਰ ਨੇ ਹੁਣ ਇਹ ਥਾਂ ਸਿੱਖ ਪੰਥ ਨੂੰ ਦੇ ਦਿੱਤੀ ਹੈ। ਇਸ ਅਸਥਾਨ ਦੀ ਕਾਰ-ਸੇਵਾ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਦੀ ਸੰਪ੍ਰਦਾ ਕਰਵਾ ਰਹੀ ਹੈ। ਹਵਾਲਾਤ ਆਪਣੀ ਪੁਰਾਤਨ ਹਾਲਤ ਵਿੱਚ ਮੌਜੂਦ ਹੈ। ਇਸ ਨੂੰ ਪੁਰਾਤਨ ਹਾਲਤ ਵਿੱਚ ਸੰਭਾਲ ਕੇ ਰੱਖਿਆ ਜਾਵੇਗਾ, ਇਹ ਫੈਸਲਾ ੧੯੯੯ ਈ: ਦੀ ਸ਼ਤਾਬਦੀ 'ਤੇ ਲਿਆ ਗਿਆ ਸੀ। ਜੇਕਰ ਇਸ ਤਰ੍ਹਾਂ ਦੇ ਸਹੀ ਫੈਸਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਲਏ ਹੁੰਦੇ ਤਾਂ ਹੁਣ ਤੱਕ ਸਿੱਖ ਇਤਿਹਾਸ ਦੇ ਬਹੁਤ ਪੁਰਾਤਨ ਨਿਸ਼ਾਨ ਬਚ ਜਾਣੇ ਸੀ। ਕਾਰਸੇਵਾ ਦੇ ਨਾਂ 'ਤੇ ਅਸੀਂ ਆਪਣੇ ਹੱਥੀਂ ਪੁਰਾਤਨ ਇਮਾਰਤਾਂ ਢਹਿ ਢੇਰੀ ਕਰ ਦਿੱਤੀਆਂ, ਗੁਰੂ ਪਾਤਸ਼ਾਹ ਨਾਲ ਸੰਬੰਧਿਤ ਦਰੱਖਤ ਜੜ੍ਹੋਂ ਪੁੱਟ ਦਿੱਤੇ। ਨਵੀਂ ਪੀੜ੍ਹੀ ਨੂੰ ਜੇਹੜੀ ਸੇਧ ਅੱਖੀਂ ਦੇਖ ਕੇ ਮਿਲਣੀ ਸੀ ਉਸਦੇ ਨਿਸ਼ਾਨ ਹੱਥੀਂ ਖਤਮ ਕਰ ਬੈਠੇ। ਅਸੀਂ ਸਿੱਖ ਪੰਥ ਨੂੰ ਬੇਨਤੀ ਕਰਦੇ ਹਾਂ ਕਿ ਸਿੱਖ ਇਤਿਹਾਸ ਨਾਲ ਜੁੜੇ, ਬਚਦੇ ਨਿਸ਼ਾਨ ਸਾਂਭ ਲਵੋ, ਜਿਹਨਾਂ ਦੇ ਨਵੀਂ ਪੀੜ੍ਹੀ ਨੂੰ ਦਰਸ਼ਨ ਕਰਾ ਉਹਨਾਂ 'ਚ ਗੁਰੂ ਪ੍ਰੀਤ ਲਈ ਸਿਦਕ ਤੇ ਸਿਰੜ ਭਰ ਸਕੀਏ।

**ਨੋਟ –** ਪਿੰਡ ਸਹੇੜੀ ਤੋਂ ਮੋਰਿੰਡਾ ਗੁਰਦੁਆਰਾ ਕੋਤਵਾਲੀ ਸਾਹਿਬ ਦੀ ਦੂਰੀ ਤਿੰਨ ਕਿ: ਮੀ: ਹੈ। ਮੋਰਿੰਡਾ ਇੱਕ ਸ਼ਹਿਰ ਹੈ।



# ਪੰਜਵੀਂ ਰਾਤ

ਸਰਹਿੰਦ ਦੇ ਨਵਾਬ ਵਜ਼ੀਰ ਖਾਂ ਨੂੰ ਰਾਤ ਹੀ ਇਹ ਖਬਰ ਮਿਲ ਗਈ ਸੀ ਕਿ ਸਰਕਾਰ ਦੇ ਬਾਗੀ ਗੁਰੂ ਗੋਬਿੰਦ ਸਿੰਘ ਦੀ ਮਾਂ ਤੇ ਦੋ ਪੁੱਤਰਾਂ ਨੂੰ ਗ੍ਰਿਫਤਾਰ ਕਰਕੇ ਮੋਰਿੰਡੇ ਹਵਾਲਾਤ ਵਿੱਚ ਬੰਦ ਕਰ ਦਿੱਤਾ ਹੈ। ਇਹ ਉਸ ਲਈ ਬਹੁਤ ਖੁਸ਼ੀ ਦੀ ਖਬਰ ਸੀ। ਆਪਣੇ ਸਿਪਾਹੀਆਂ ਨੂੰ ਉਸਨੇ ਰਾਤ ਹੀ ਹੁਕਮ ਦੇ ਦਿੱਤਾ ਕਿ ਸਵੇਰੇ ਜਲਦੀ ਤੋਂ ਜਲਦੀ ਮੋਰਿੰਡੇ ਤੋਂ ਗੁਰੂ ਦੀ ਮਾਂ ਤੇ ਪੁੱਤਰਾਂ ਨੂੰ ਲਿਆ ਮੇਰੇ ਸਾਹਮਣੇ ਹਾਜ਼ਿਰ ਕੀਤਾ ਜਾਵੇ।

**ਇਹ ਸੁਨ ਫੌਜ ਨਵਾਬ ਚੜ੍ਹ ਆਈ**
**ਲਏ ਸਿਰਹੰਦ ਉਨ ਢਿਗ ਮੰਗਾਹੀ।**

ਸ੍ਰੀ ਗੁਰ ਪੰਥ ਪ੍ਰਕਾਸ਼ - ਭਾਈ ਰਤਨ ਸਿੰਘ ਭੰਗੂ - ਪੰਨਾ ੧੦੩ (ਸ਼੍ਰੋ: ਕ: ਸ੍ਰੀ ਅੰਮ੍ਰਿਤਸਰ)

ਅਜੇ ਮੂੰਹ ਹਨੇਰਾ ਹੀ ਸੀ ਕਿ ਸਰਹਿੰਦ ਤੋਂ ਫ਼ੌਜੀ ਦਸਤੇ ਦੀ ਧਾੜ ਮੋਰਿੰਡੇ ਆਣ ਪਹੁੰਚੀ। ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਹਵਾਲਾਤ ਵਿੱਚੋਂ ਬਾਹਰ ਕੱਢ, ਬੈਲ ਗੱਡੀ (ਰੱਥ) ਵਿੱਚ ਬਿਠਾ, ਕਾਹਲੀ-ਕਾਹਲੀ ਵਾਪਸ ਸਰਹਿੰਦ ਨੂੰ ਚੱਲ ਪਏ। ਮਾਤਾ ਜੀ ਤੇ ਸਾਹਿਬਜ਼ਾਦਿਆਂ 'ਤੇ ਕੀਤੀ ਸਖਤੀ ਦਾ ਜ਼ਿਕਰ ਗੁਰਬਿਲਾਸ ਪਾਤਸ਼ਾਹੀ ਦਸਵੀਂ ਵਿੱਚ ਲਿਖਿਆ ਹੈ -

**ਰਾਹਿ ਕੇ ਗਏ ਸਿਰੰਦ ਮਝਾਰੀ। ਹਾਥਨ ਮੱਧ ਹਥੋੜੀ ਡਾਰੀ॥**
**ਪਦ ਮੈਂ ਤਾਹਿ ਜੰਜੀਰ ਧਰਾਏ। ਕੋਈ ਕਹੇ ਬਾਲਨ ਮਰਵਾਏ॥**
**ਕੋਈ ਕਹੈ ਯਾ ਬੰਦਹਿ ਕੀਜੈ। ਕੋਈ ਕਹੈ ਤੁਰਕ ਇਨ ਕੀਜੈ॥**
**ਮਾਤਾ ਗੋਦ ਬਾਲ ਹੈ ਜੋਈ। ਕਰਤ ਵਿਸਾਹ ਰਤੀ ਨਹੀਂ ਤੋਈ॥**

ਗੁਰਬਿਲਾਸ ਪਾ: ਦਸਵੀਂ - ਭਾਈ ਕੁਇਰ ਸਿੰਘ - ਪੰਨਾ ੧੯੧ (ਸ਼੍ਰੋ: ਕ: ਸ੍ਰੀ ਅੰਮ੍ਰਿਤਸਰ)

ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਹੱਥਕੜੀਆਂ, ਪੈਰੀਂ ਜ਼ੰਜ਼ੀਰਾਂ ਪਾ ਕੇ ਸਖਤੀ ਨਾਲ ਸਰਹਿੰਦ ਲਿਜਾਇਆ ਗਿਆ। ਲੋਕ ਦੇਖ ਕੇ ਕਹਿੰਦੇ ਕਿ ਇਨ੍ਹਾਂ ਮਾਸੂਮਾਂ ਨੂੰ ਮਾਰ ਦਿੱਤਾ ਜਾਵੇਗਾ। ਕੋਈ ਕਹਿੰਦਾ ਕਿ ਬਿਰਧ ਮਾਤਾ ਤੇ ਬਾਲਕਾਂ ਨੂੰ

ਕੈਦ ਕਰ ਦੇਣਗੇ। ਕੋਈ ਕਹਿੰਦਾ ਕਿ ਇਨ੍ਹਾਂ ਨੂੰ ਜਬਰੀ ਮੁਸਲਮਾਨ ਬਣਾ ਲੈਣਗੇ। ਤਿੰਨਾਂ ਦੇ ਚਿਹਰੇ 'ਤੇ ਨੂਰ ਦੇਖ ਲੋਕ ਹੈਰਾਨ ਹੁੰਦੇ ਦੂਰ ਤੱਕ ਦੇਖਦੇ, ਮਨ ਹੀ ਮਨ ਹਮਦਰਦੀ ਜਤਾਉਂਦੇ। ਦਾਦੀ ਮਾਂ ਨੇ ਦੋਨ੍ਹਾਂ ਨੂੰ ਆਪਣੀਆਂ ਬਾਹਵਾਂ ਵਿੱਚ ਲੈ ਗੋਦੀ ਵਿੱਚ ਬਿਠਾ ਲਿਆ। ਉਹ ਕਿਸੇ ਦਾ ਵਿਸਾਹ ਨਾ ਕਰਦੀ, ਉਸਨੂੰ ਕੋਈ ਅਨਹੋਣੀ ਹੁੰਦੀ ਜਾਪਦੀ ਨਜ਼ਰ ਆਈ। ਉਸਦੇ ਹਿਰਦੇ ਵਿੱਚ ਕਈ ਖਿਆਲ ਆਏ, ਹਿਰਦੇ ਦੀ ਪੀੜ ਨੂੰ ਅੰਦਰ ਹੀ ਅੰਦਰ ਜਰ ਨਿੱਕੀਆਂ ਜਿੰਦਾਂ ਨੂੰ ਸਿਰੜ ਦੀਆਂ ਤਾਲੀਮਾਂ ਦਿੰਦੀ ਦਾਦੀ ਮਾਂ ਦੁੱਖਾਂ ਦੀਆਂ ਵਾਟਾਂ ਨੂੰ ਸ਼ਾਂਤ ਚਿੱਤ ਨਿਬੇੜਦੀ ਗਈ। ਰੱਥ ਸਰਹਿੰਦ ਪਹੁੰਚ ਕੇ ਇੱਕ ਪਿੱਪਲ ਦੇ ਦਰੱਖਤ ਥੱਲੇ ਜਾ ਖੜ੍ਹਾ ਹੋਇਆ। ਸਿਪਾਹੀ ਨਵਾਬ ਕੋਲੋਂ ਪੁੱਛਣ ਚਲੇ ਗਏ ਕਿ ਗੁਰੂ ਦੇ ਮਾਤਾ ਤੇ ਪੁੱਤਰਾਂ ਨੂੰ ਕਿੱਥੇ ਰੱਖਿਆ ਜਾਵੇ।

**ਜਾਇ ਸੀਰੰਦ ਵੜੇ ਜਬਹੀ, ਤਬ ਆਨ ਸੁ ਪੀਪਲ ਹੇਠ ਬਿਠਾਏ॥**
**ਪੂਛ ਰਹੇ ਯਹ ਕੌਨ ਸੁ ਬਾਲਕ, ਤੋਹਿ ਜੁ ਗੋਦ ਮੈਂ ਕਾਹਿ ਛਿਪਾਏ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਜਿਵੇਂ-ਜਿਵੇਂ ਲੋਕਾਂ ਨੂੰ ਪਤਾ ਲੱਗਦਾ ਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਤੇ ਛੋਟੇ ਪੁੱਤਰਾਂ ਨੂੰ ਫੜ ਕੇ ਸਰਹਿੰਦ ਲਿਆਂਦਾ ਹੈ ਤਾਂ ਦੇਖਣ ਲਈ ਬਹੁਤ ਭੀੜ ਲੱਗ ਗਈ। ਰਸਤੇ ਵਿੱਚ ਜਾਣ ਵਾਲੇ ਵੀ ਰੁਕ ਕੇ ਦੇਖਣ ਲੱਗੇ। ਤਮਾਸ਼ਗੀਰ ਲੋਕਾਂ ਦਾ ਇੱਕ ਤਰ੍ਹਾਂ ਮੇਲਾ ਲੱਗ ਗਿਆ। ਮਾਤਾ ਜੀ ਨੂੰ ਲੋਕ ਪੁੱਛਦੇ ਤੇਰਾ ਨਾ ਕੀ ਏ, ਤੇਰੀ ਗੋਦੀ ਵਿੱਚ ਬਿਠਾਏ ਬਾਲਕ ਕੌਣ ਹਨ। ਸਾਹਿਬਜ਼ਾਦੇ ਕਹਿੰਦੇ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਹਾਂ ਤੇ ਇਹ ਸਾਡੀ ਦਾਦੀ ਮਾਂ ਹੈ। ਲੋਕ ਇਹਨਾਂ ਤੋਂ ਦਲੇਰੀ ਭਰੇ ਜਵਾਬ ਸੁਣ ਚੁੱਪ ਹੋ ਜਾਂਦੇ। ਇਨ੍ਹਾਂ ਦੇ ਸੋਹਣੇ ਚਿਹਰੇ ਵਾਰ-ਵਾਰ ਤੱਕਦੇ। ਸਾਰੀ ਭੀੜ ਨੂੰ ਸਿਪਾਹੀ ਪਿੱਛੇ ਹਟਾਉਂਦੇ ਰਸਤਾ ਬਣਾਉਣ ਲੱਗੇ, ਵਜ਼ੀਰ ਖਾਂ ਦਾ ਦੀਵਾਨ ਸੁੱਚਾ ਨੰਦ ਆ ਰਿਹਾ ਸੀ।

**ਚਉਪਈ**

**ਸੁੱਚਾ ਨੰਦ ਤਬ ਦੇਖ ਆਯੋ।**

**ਤਬ ਮਾਤਾ ਜੀ ਮਨ ਸੁਖ ਪਾਯੋ।**
**ਹੇ ਪੁਤਰਹੁ! ਅਬ ਡਰ ਨਹੀਂ ਕੋਈ।**
**ਅਬਹਿ ਛੁਡਾਇ ਲੇਨ ਤੁਮ ਸੋਈ।**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਇਸਨੂੰ ਦੇਖ ਕੇ ਮਾਤਾ ਜੀ ਨੇ ਸਾਹਿਬਜ਼ਾਦਿਆਂ ਨੂੰ ਹੌਂਸਲਾ ਦਿੱਤਾ ਤੁਸੀਂ ਹੁਣ ਕੋਈ ਚਿੰਤਾ ਨਾ ਕਰੋ ਇਹ ਆਪਾਂ ਨੂੰ ਛੁਡਾ ਦੇਵੇਗਾ। ਮਾਤਾ ਜੀ ਨੇ ਭੀੜ ਵਿੱਚੋਂ ਸੁਣਿਆ ਸੀ ਕਿ ਹਿੰਦੂ ਦੀਵਾਨ ਸੁੱਚਾ ਨੰਦ ਆ ਰਿਹਾ ਹੈ। ਪਰ ਇਸ ਪਾਪੀ ਨੇ ਤਾਂ ਆਉਂਦੇ ਹੀ ਡਰਾਉਣਾ-ਧਮਕਾਉਣਾ ਸ਼ੁਰੂ ਕਰ ਦਿੱਤਾ। ਕਈ ਮਾੜੇ ਬੋਲ ਬੋਲਦੇ ਨੇ ਕਿਹਾ ਕਿ ਨਵਾਬ ਸਾਹਿਬ ਦਾ ਹੁਕਮ ਹੈ ਇਸ ਗੁਰੂ ਦੀ ਮਾਂ ਨੂੰ ਠੰਡੇ ਬੁਰਜ ਵਿੱਚ ਭੇਜ ਦੇਵੋ ਤੇ ਇਨ੍ਹਾਂ ਬਾਲਕਾਂ ਨੂੰ ਨਵਾਬ ਦੇ ਸਾਹਣੇ ਪੇਸ਼ ਕਰੋ। ਇਹ ਕਮੀਨਾ ਨਵਾਬ ਦੇ ਤਲੇ ਚੱਟਣ ਵਾਲਾ ਉਸਦਾ ਵੱਡਾ ਚਾਪਲੂਸ ਸੀ।

**ਦੋਹਰਾ**

**ਮਾਤਾ ਜੀ ਨਿਜ ਸੁਤਨ ਤੇ, ਤਬੈ ਜੁਦਾ ਕਰ ਦੀਨ।**
**ਜਾਇ ਬੁਰਜ ਭੀਤਰ ਦਈ, ਇਉਂ ਦੁਸ਼ਟਨ ਤਬ ਕੀਨ।**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਮਾਤਾ ਜੀ ਨੂੰ ਪੋਤਿਆਂ ਨਾਲੋਂ ਅਲੱਗ ਕਰਕੇ ਠੰਡੇ ਬੁਰਜ ਵਿੱਚ ਭੇਜ ਦਿੱਤਾ। ਇਹ ਠੰਡਾ ਬੁਰਜ ਹੁਣ ਦੇ ਸਮੇਂ ਵਾਂਗ ਏ. ਸੀ. ਰੈਸਟ ਹਾਊਸ ਸੀ। ਗਰਮੀਆਂ ਨੂੰ ਨਵਾਬ ਏਥੇ ਠਹਿਰਦਾ, ਇਹ ਬਹੁਤ ਠੰਡਾ ਸੀ। ਇਸ ਦੇ ਚਾਰ-ਚੁਫੇਰੇ ਕੌਲ੍ਹਿਆਂ ਤੋਂ ਬਿਨਾਂ ਕੰਧਾਂ ਦੇ ਪੜਦੇ ਨਾ ਹੋਣ ਕਰਕੇ ਚਾਰੇ ਪਾਸਿਆਂ ਤੋਂ ਠੰਡੀ ਹਵਾ ਆਉਂਦੀ ਰਹਿੰਦੀ, ਇਸਦੀ ਉਚਾਈ ਹੋਰ ਵੀ ਠੰਡਾ ਕਰ ਦੇਂਦੀ। ਸਰਦੀਆਂ ਨੂੰ ਏਥੇ ਕਿੰਨੀ ਠੰਡ ਹੋਵੇਗੀ।

**ਸਵੈਯਾ**

**ਬਾਲ ਬੁਲਾਇ ਲਏ ਜਬਹੀ, ਤਬ ਆਨ ਅਦਾਲਤ ਬੀਚ ਪਠਾਏ॥**

**ਦੇਖਤ ਹੈ ਸਭ ਹੀ ਜਗ ਆਇ ਸੁ, ਮਾਨਹੁ ਫੂਲ ਗੁਲਾਬ ਸੁਹਾਏ॥**
**ਤਾਂਹਿ ਮਲੇਛ ਲਗੇ ਦੁਖ ਦੇਵਨ, ਚਾਹਤ ਹੈ ਖਲ ਦੀਨ ਮਿਲਾਏ॥**
**ਨਾਹਿ ਮੰਨੈ ਦੁਖ ਸੀਸ ਸਹੈ, ਦ੍ਰਿੜਤਾ ਹਰਿ ਆਪ ਦਈ ਤਿਨ ਆਏ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਦੋਨਾਂ ਸਾਹਿਬਜ਼ਾਦਿਆਂ ਨੂੰ ਵਜ਼ੀਰ ਖਾਂ ਦੀ ਲੱਗੀ ਅਦਾਲਤ ਵਿੱਚ ਪੇਸ਼ ਕੀਤਾ ਗਿਆ। ਇਨ੍ਹਾਂ ਦੀ ਸੁੰਦਰਤਾ ਨੂੰ ਸਾਰੀ ਕਚਿਹਰੀ ਦੇਖਣ ਲੱਗ ਪਈ। ਅਮੀਰ-ਵਜ਼ੀਰ ਗੁਲਾਬ ਵਰਗੇ ਕੋਮਲ ਮੁਖੜਿਆਂ ਨੂੰ ਦੇਖਦੇ ਹੀ ਰਹਿ ਗਏ। ਕਚਿਹਰੀ ਵਿੱਚ ਵੜਦਿਆਂ ਹੀ ਦੋਨ੍ਹਾਂ ਨੇ ਉੱਚੀ ਆਵਾਜ਼ ਵਿੱਚ ਕਿਹਾ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ"। ਕੱਟੜਵਾਦੀ ਸੋਚ ਵਾਲੇ ਸੁਣਕੇ ਸੜ ਕੋਲੇ ਹੋ ਗਏ। ਨਵਾਬ ਵਜ਼ੀਰ ਖਾਂ ਅੰਦਰ ਹੀ ਅੰਦਰ ਰਿੱਝਣ ਲੱਗਾ। ਸੁੱਚਾ ਨੰਦ ਨੇ ਬੱਚਿਆਂ ਦੇ ਕੋਲ ਆਣ ਕੇ ਕਿਹਾ ਤੁਸੀਂ ਨਵਾਬ ਸਾਹਿਬ ਨੂੰ ਸਲਾਮ ਕਰੋ, ਏਥੇ ਇਹਨਾਂ ਦਾ ਹੀ ਹੁਕਮ ਚੱਲਦਾ ਹੈ। ਪਰ ਸਾਹਿਬਜ਼ਾਦਿਆਂ ਕਿਹਾ ਅਸੀਂ ਆਪਣੇ ਪਿਤਾ ਵੱਲੋਂ ਬਖਸ਼ੀ ਹੋਈ ਫਤਿਹ ਹੀ ਬੁਲਾਵਾਂਗੇ, ਸਿਰ ਝੁਕਾ ਕੇ ਕਿਸੇ ਨੂੰ ਸਲਾਮ ਨਹੀਂ ਕਰਾਂਗੇ। ਬੱਚਿਆਂ ਨੂੰ ਕਿਹਾ ਜਿਸਦੀ ਫਤਿਹ 'ਤੇ ਤੁਸੀਂ ਏਨਾ ਫਖਰ ਕਰਦੇ ਹੋ ਉਸ ਤੁਹਾਡੇ ਪਿਤਾ ਗੁਰੂ ਗੋਬਿੰਦ ਸਿੰਘ ਨੂੰ ਚਮਕੌਰ ਵਿੱਚ ਮਾਰ ਕੇ ਉਸਦਾ ਸੀਸ ਕੱਟ ਕੇ ਬਾਦਸ਼ਾਹ ਪਾਸ ਦਿੱਲੀ ਭੇਜ ਦਿੱਤਾ ਹੈ। ਸਾਹਿਬਜ਼ਾਦਿਆਂ ਨੇ ਕਿਹਾ ਉਹਨਾਂ ਨੂੰ ਕੌਣ ਮਾਰ ਸਕਦਾ ਹੈ, ਲੋਕ-ਪ੍ਰਲੋਕ ਦੀ ਬਾਦਸ਼ਾਹੀ ਸਾਡੇ ਪਿਤਾ ਜੀ ਕੋਲ ਹੈ, ਉਹਨਾਂ ਨੂੰ ਕੋਈ ਵੀ ਮਾਰ ਨਹੀਂ ਸਕਦਾ। ਭਾਰੀ ਤੇ ਜ਼ੋਸ਼ ਭਰੇ ਜਵਾਬ ਸੁਣਕੇ ਸਾਰੀ ਕਚਿਹਰੀ ਦੇ ਲੋਕ ਬਹੁਤ ਹੈਰਾਨ ਹੋਏ ਤੇ ਇਹਨਾਂ ਦੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੀ ਦਲੇਰੀ ਦੀਆਂ ਗੱਲਾਂ ਕਰਨ ਲੱਗ ਪਏ। ਕਈ ਕਹਿੰਦੇ ਇਹ ਬਾਪ ਵਰਗੇ ਹੀ ਨਿਡਰ ਨੇ, ਕਈ ਕਹਿਣ ਇਹਨਾਂ ਦੇ ਬਾਬੇ ਨੇ ਵੀ ਮਰਨਾ ਕਬੂਲ ਕਰ ਲਿਆ ਸੀ ਪਰ ਧਰਮ ਨਹੀਂ ਸੀ ਬਦਲਿਆ, ਇਹ ਵੀ ਇਸਲਾਮ ਕਬੂਲ ਨਹੀਂ ਕਰਨਗੇ। ਭਰੇ-ਪੀਤੇ ਵਜ਼ੀਰ ਖਾਂ ਨੇ ਨੀਤੀ ਤੋਂ ਕੰਮ ਲੈਂਦਿਆਂ ਪਿਆਰ ਨਾਲ ਇਸਲਾਮ ਕਬੂਲਣ ਲਈ ਕਿਹਾ। ਬਾਦਸ਼ਾਹੀ, ਜਗੀਰਾਂ, ਮਹਿਲ-ਮਾੜੀਆਂ ਤੇ ਧਨ-ਦੌਲਤਾਂ ਦੇ ਅਨੇਕਾਂ ਪ੍ਰਕਾਰ ਦੇ ਲਾਲਚ ਦਿੱਤੇ। ਉਹਨਾਂ ਨਿੱਕੀਆਂ ਪਰ ਮਹਾਨ ਸ਼ਖਸੀਅਤਾਂ ਨੂੰ ਕੋਈ ਵੀ ਲੋਭ-ਲਾਲਚ ਆਪਣੇ ਅਕੀਦੇ ਤੋਂ ਡੁਲਾ ਨਾ ਸਕਿਆ। ਗੁੱਸੇ ਵਿੱਚ ਆਏ ਹਾਕਮਾਂ ਨੇ

ਸਾਹਿਬਜ਼ਾਦਿਆਂ ਦੇ ਸਰੀਰਾਂ ਨੂੰ ਝੰਜੋੜਿਆ ਤੇ ਸਖਤੀ ਨਾਲ ਇਸਲਾਮ ਕਬੂਲ ਕਰ ਲੈਣ ਲਈ ਕਿਹਾ। ਸਰੀਰਕ ਤੇ ਮਾਨਸਿਕ ਦਬਾਅ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰਾਂ ਨੂੰ ਆਪਣੇ ਧਰਮ ਤੋਂ ਨਿਖੇੜ ਨਾ ਸਕਿਆ। ਗੁੱਸੇ ਵਿੱਚ ਆਏ ਵਜ਼ੀਰ ਖਾਂ ਨੇ ਹੁਕਮ ਦਿੱਤਾ ਕਿ ਬਿਨਾਂ ਕੱਪੜੇ ਤੇ ਬਿਨਾਂ ਭੋਜਨ ਦੇ ਇਹਨਾਂ ਨੂੰ ਵੀ ਠੰਡੇ ਬੁਰਜ ਵਿੱਚ ਡੱਕ ਕੇ ਕਿਸੇ ਨੂੰ ਵੀ ਮਿਲਣ ਨਾ ਦਿੱਤਾ ਜਾਵੇ, ਪਹਿਰਾ ਹੋਰ ਵੀ ਸਖਤ ਕਰ ਦੇਵੋ। ਪਾਪੀ ਦਾ ਇਹ ਹੁਕਮ ਪਾਪਾਂ ਨਾਲ ਭਰ ਚੁੱਕੀ ਬੇੜੀ ਵਿੱਚ ਹੋਰ ਭਾਰ ਪਾਉਣ ਦੇ ਤੁਲ ਸੀ।

ਦੁਪਹਿਰ ਦੇ ਗਏ ਮੁੜ ਵਾਪਸ ਨਹੀਂ ਸੀ ਆਏ, ਦਾਦੀ ਕਿਸੇ ਅਨਹੋਣੀ ਤੋਂ ਡਰਦੀ ਵਾਰ-ਵਾਰ ਬੁਰਜ ਦੀਆਂ ਪਾਉੜੀਆਂ ਵੱਲ ਤੱਕਦੀ ਰਹੀ। ਸਭ ਤੋਂ ਵੱਡੀ ਅਨਹੋਣੀ ਉਸ ਲਈ ਧਰਮ ਤੋਂ ਡਿੱਗ ਜਾਣਾ ਸੀ, ਇਹ ਸੋਚ ਦਾਦੀ ਦੇ ਹੌਲ ਪੈਣ ਲੱਗਦਾ। ਸਿਪਾਹੀ ਦੋਨ੍ਹਾਂ ਨੂੰ ਲੈ ਕੇ ਆ ਗਏ, ਦਾਦੀ ਮਾਂ ਨੇ ਅੱਗੇ ਹੋ ਕੇ ਨਿੱਕੀਆਂ ਜਿੰਦੜੀਆਂ ਨੂੰ ਆਪਣੀਆਂ ਬਾਹਵਾਂ ਵਿੱਚ ਲੈ ਲਿਆ। ਕਿੰਨੀ ਦੇਰ ਏਸੇ ਤਰ੍ਹਾਂ ਹੀ ਖੜ੍ਹੀ ਰਹੀ, ਮਾਸੂਮਾਂ ਨੂੰ ਨਾਲੋਂ ਲਾਹੁਣ ਨੂੰ ਚਿੱਤ ਹੀ ਨਾ ਕੀਤਾ। ਬਹੁਤ ਪਿਆਰ ਦੇ ਕੇ ਦਾਦੀ ਨੇ ਸਾਰੇ ਦਿਨ ਦਾ ਸਾਰਾ ਹਾਲ ਖੋਲ੍ਹ ਕੇ ਪੁੱਛਿਆ। ਦਾਦੀ ਮਾਂ ਦੀ ਗੋਦ ਵਿੱਚ ਬੈਠ ਕੇ ਪੋਤਿਆਂ ਨੇ ਸਾਰੇ ਦਿਨ ਦੀ ਬੀਤੀ ਇੱਕ-ਇੱਕ ਗੱਲ ਦਾਦੀ ਨੂੰ ਸੁਣਾ ਦਿੱਤੀ। ਉਹ ਸੁਣਕੇ ਬਹੁਤ ਖੁਸ਼ ਹੋਈ ਤੇ ਅੱਗੇ ਤੋਂ ਵੀ ਏਸੇ ਤਰ੍ਹਾਂ ਆਪਣੇ ਧਰਮ ਵਿੱਚ ਪੱਕੇ ਰਹਿਣ ਦੀ ਪ੍ਰੇਰਨਾ ਦਿੱਤੀ। ਨੰਗੇ ਫਰਸ਼ 'ਤੇ ਬੈਠੀ ਦਾਦੀ ਮਾਂ ਨੇ ਗੋਦੀ ਵਿੱਚ ਲਏ ਮਾਸੂਮਾਂ ਨੂੰ ਆਪਣੇ ਵੱਡੇ-ਵਡੇਰਿਆਂ ਦੀਆਂ ਕੁਰਬਾਨੀਆਂ ਦੇ ਸੋਹਿਲੇ ਸੁਣਾਏ। ਕਿਸੇ ਵੀ ਡਰਾਵੇ ਜਾਂ ਲਾਲਚ ਵਿੱਚ ਨਹੀਂ ਆਉਣਾ, ਇਹ ਰਾਜ-ਭਾਗ ਸਭ ਝੂਠੇ ਨੇ, ਗੁਰੂ ਨਾਨਕ ਦਾ ਘਰ ਹੀ ਸੱਚਾ ਹੈ, ਇਸ ਨਾਲ ਸਦਾ ਹੀ ਜੁੜੇ ਰਹਿਣਾ। ਆਪਣੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨੂੰ ਲਾਜ ਨਹੀਂ ਲੱਗਣ ਦੇਣੀ। ਇਸ ਤਰ੍ਹਾਂ ਦੀਆਂ ਸਿਦਕ ਦੀਆਂ ਸਾਖੀਆਂ ਸੁਣਾਉਂਦੇ ਦਾਦੀ ਮਾਂ ਨੰਨ੍ਹੀਆਂ ਜਾਨਾਂ ਦੇ ਸਿਰ ਆਪਣੀ ਗੋਦੀ 'ਚ ਰੱਖਕੇ ਸਾਰੀ ਰਾਤ ਨਿੱਘ ਦੇਂਦੀ ਰਹੀ ਤਾਂ ਕਿ ਇਹਨਾਂ ਨੂੰ ਨੀਂਦ ਆ ਜਾਵੇ। ਮੇਰੇ ਕਲਗੀਧਰ ਜੀ ਦੇ ਲਾਡਲੇ ਛੋਟੇ ਪੁੱਤਰਾਂ ਤੇ ਬਿਰਧ ਮਾਤਾ ਜੀ ਨੇ ਅੱਤ ਠਰੀ ਹੋਈ ਰਾਤ ਚਾਰੋਂ ਪਾਸਿਆਂ ਤੋਂ ਆਉਂਦੀ ਹਵਾ ਵਿੱਚ, ਤਨ ਦੇ ਕੱਪੜਿਆਂ ਨਾਲ, ਬਿਨਾਂ ਕੁੱਝ ਛਕਿਆਂ ਭੁੰਜੇ ਨੰਗੇ ਫਰਸ਼ 'ਤੇ ੧੧ ਪੋਹ, ੧੭੬੧ ਬਿ: (੨੫ ਦਸੰਬਰ, ੧੭੦੪ ਈ:) ਨੂੰ ਸਖਤ ਪਹਿਰੇ ਹੇਠ ਠੰਡੇ ਬੁਰਜ ਵਿੱਚ ਸਰਹਿੰਦ ਬਤੀਤ ਕੀਤੀ।

## ਸੂਚਨਾ

ਜਿਸ ਪਿੱਪਲ ਦੇ ਦਰੱਖਤ ਥੱਲੇ ਆਣ ਕੇ ਰੱਥ ਖੜ੍ਹਾ ਹੋਇਆ, ਏਥੇ ਗੁਰਦੁਆਰਾ ਰੱਥ ਸਾਹਿਬ ਨਿੱਕੀਆਂ ਇੱਟਾਂ ਦੇ ਥੜੇ ਦੀ ਸ਼ਕਲ ਵਿੱਚ ਬਣਿਆ ਹੋਇਆ ਹੈ। ਗੁਰਦੁਆਰਾ ਫਤਹਿਗੜ੍ਹ ਸਾਹਿਬ ਦੇ ਨੇੜੇ ਹੀ ਲਾਈਨ ਟੱਪ ਕੇ ਬੱਸੀ ਪਠਾਣਾਂ ਨੂੰ ਜਾਂਦੀ ਸੜਕ ਉੱਪਰ ਸਥਿਤ ਹੈ। ਇਸ ਦੇ ਆਲੇ-ਦੁਆਲੇ ਦੇ ਖੇਤ ਵਗਦੇ ਹਨ, ਕੋਈ ਰਸਤਾ ਨਹੀਂ ਹੈ। ਜਿਸਨੂੰ ਇਸ ਬਾਰੇ ਪਤਾ ਹੈ ਉਹ ਹੀ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਅਸਥਾਨ ਵੱਲ ਧਿਆਨ ਦੇਣਾ ਚਾਹੀਦਾ ਹੈ। ਮੋਰਿੰਡੇ ਤੋਂ ਗੁਰਦੁਆਰਾ ਫਤਹਿਗੜ੍ਹ ਸਾਹਿਬ ਦੀ ਦੂਰੀ ਵੀਹ ਕਿ: ਮੀ: ਦੀ ਹੈ।



# ਛੇਵੀਂ ਤੇ ਆਖਰੀ ਰਾਤ

ਵਜ਼ੀਰ ਖਾਂ ਹਰ ਸਖਤਾਈ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰਾਂ ਨੂੰ ਇਸਲਾਮ ਵਿੱਚ ਲਿਆਉਣਾ ਚਾਹੁੰਦਾ ਸੀ। ਠੰਡੇ ਬੁਰਜ ਵਿੱਚ ਮਾਤਾ ਜੀ ਕੋਲ ਇਸ ਲਈ ਭੇਜ ਦਿੱਤੇ ਕਿ ਪੋਤਿਆਂ ਦੀਆਂ ਜਾਨਾਂ ਦੀ ਸਲਾਮਤੀ ਲਈ ਮੌਤ ਦਾ ਭੈਅ ਮੰਨਕੇ ਬਿਰਧ ਦਾਦੀ ਇਹਨਾਂ ਨੂੰ ਇਸਲਾਮ ਕਬੂਲਣ ਲਈ ਕਹੇਗੀ। ਬਰਫ਼ ਵਰਗੀ ਠੰਡੀ ਰਾਤ ਦਾਦੀ ਪੋਤਿਆਂ ਨੇ ਕੱਟ ਲਈ, ਰਾਤ ਕਿਵੇਂ ਲੰਘੀ, ਇਸਦਾ ਅੰਦਾਜ਼ਾ ਕੀ ਲਾਈਏ। ਇਸ ਸਖ਼ਤੀ ਵਿੱਚੋਂ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਤੇ ਪੁੱਤਰ ਹੀ ਲੰਘ ਸਕਦੇ ਸੀ ਹੋਰ ਕੋਈ ਨਹੀਂ। ਨਵਾਬ ਦਾ ਹੁਕਮ ਲੈ ਕੇ ਸਿਪਾਹੀ ਲੈਣ ਆ ਗਏ। ਦਾਦੀ ਨੇ ਜਾਣ ਲੱਗੇ ਪੋਤਿਆਂ ਨੂੰ ਫਿਰ ਯਾਦ ਕਰਾਇਆ ਕਿ ਆਪਣੇ ਬਾਬਾ ਜੀ ਤੇ ਪਿਤਾ ਜੀ ਦੀ ਸ਼ਾਨ ਨੂੰ ਕਾਇਮ ਰੱਖਣਾ, ਕਦੇ ਵੀ ਧਰਮ ਤੋਂ ਨਹੀਂ ਹਾਰਨਾ। ਸਿਪਾਹੀ ਨਿੱਕੀਆਂ ਜਿੰਦਾਂ ਨੂੰ ਆਪਣੇ ਨਾਲ ਲੈ ਤੁਰੇ, ਜ਼ੁਲਮ ਅੱਗੇ ਕੀ ਜ਼ੋਰ ਸੀ। ਦਾਦੀ ਬੁਰਜ ਵਿੱਚੋਂ ਦੂਰ ਤੱਕ ਦੇਖਦੀ ਰਹੀ। ਕਚਿਹਰੀ ਦਾ ਵੱਡਾ ਦਰਵਾਜ਼ਾ ਬੰਦ ਸੀ, ਸਾਹਿਬਜ਼ਾਦਿਆਂ ਨੂੰ ਛੋਟੀ ਖਿੜਕੀ ਵਿੱਚੋਂ ਲੰਘਣ ਲਈ ਕਿਹਾ। ਇਹ ਨੀਤੀ ਦਾ ਇੱਕ ਪੈਂਤੜਾ ਸੀ ਕਿ ਜਦੋਂ ਸਿਰ ਨਿਵਾ ਕੇ ਲੰਘਣਗੇ ਤਾਂ ਕਚਿਹਰੀ ਵਿੱਚ ਬੈਠੇ ਸਾਰੇ ਅਮੀਰ-ਵਜ਼ੀਰ ਕਹਿ ਦੇਣਗੇ ਕਿ ਬੱਚਿਆਂ ਨੇ ਨਵਾਬ ਅੱਗੇ ਸਿਰ ਝੁਕਾ ਦਿੱਤਾ ਹੈ। ਆਪਣੇ ਪਿਤਾ ਜੀ ਦੀ ਸੋਚ 'ਤੇ ਪਹਿਰਾ ਦੇਣ ਵਾਲੇ ਮਹਾਨ ਪੁੱਤਰਾਂ ਨੇ ਪਹਿਲਾਂ ਆਪਣੇ ਪੈਰ ਅੱਗੇ ਲੰਘਾਏ ਤੇ ਪਿੱਛੋਂ ਸਿਰ ਲੰਘਾ ਅੰਦਰ ਚਲੇ ਗਏ। ਬੱਚਿਆਂ ਦੀ ਸੋਚ ਦੇਖ ਸਾਰੇ ਹੱਲੇ-ਬੱਕੇ ਰਹਿ ਗਏ। ਸਿਰ ਝੁਕਾਉਣ ਵਾਲੀ ਨੀਤੀ ਵੀ ਫੇਲ੍ਹ ਹੋ ਗਈ। ਕਚਿਹਰੀ ਵਿੱਚ ਵੜਦਿਆਂ ਹੀ ਦੋਵਾਂ ਨੇ ਭਰਵੀਂ ਆਵਾਜ਼ ਵਿੱਚ ਕਿਹਾ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ"। ਇਸਦੀ ਗੂੰਜ ਅੱਗੇ ਨਾਲੋਂ ਵੀ ਜ਼ਿਆਦਾ ਸੁਣਾਈ ਦਿੱਤੀ। ਇਸ ਵਿੱਚ ਦਾਦੀ ਮਾਂ ਦੀ ਦਿੱਤੀ ਰਾਤ ਦੀ ਸਿੱਖਿਆ ਦਾ ਸੁਮੇਲ ਸੀ। ਵਜ਼ੀਰ ਖਾਂ ਬਲਦੀ ਭੱਠੀ ਵਾਂਗ ਭੁੱਜਣ ਲੱਗਾ। ਉਸਨੇ ਬਹੁਤ ਕ੍ਰੋਧ ਵਿੱਚ ਕਿਹਾ, ਤੁਹਾਡੇ ਇਹਨਾਂ ਲੱਛਣਾਂ ਕਰਕੇ ਤੁਸੀਂ ਬੁਰੀ ਮੌਤ ਮਾਰੇ ਜਾਓਗੇ, ਤਸੀਹੇ ਏਨੇ ਸਖਤ ਹੋਣਗੇ ਤੁਸੀਂ ਕੁਰਲਾ ਉਠੋਗੇ, ਤੁਹਾਡੀ ਕੁਰਲਾਹਟ ਵੀ ਕੋਈ ਨਹੀਂ ਸੁਣੇਗਾ। ਇਸਲਾਮ ਕਬੂਲ ਕਰਨ ਵਿੱਚ ਹੀ ਤੁਹਾਡਾ ਭਲਾ ਹੈ, ਧਨ, ਦੌਲਤ ਤੇ ਜਗੀਰਾਂ ਹਾਸਲ ਕਰ ਰਾਜ-ਭਾਗ ਭੋਗੋਗੇ। ਸਾਹਿਬਜ਼ਾਦਿਆਂ ਕਿਹਾ ਰਾਜ-ਭਾਗ ਚਾਰ ਦਿਨ ਦੀ ਖੇਡ ਹੈ, ਮਰ ਤਾਂ ਫਿਰ ਵੀ ਜਾਣਾ ਹੈ। ਆਪਣੇ ਧਰਮ ਨੂੰ ਛੱਡ ਕੇ

ਜਿਊਣਾ ਸਾਡੇ ਲਈ ਪਾਪ ਹੈ। ਵਜ਼ੀਰ ਖਾਂ ਕੁੱਝ ਬੋਲਦਾ, ਸੁੱਚਾ ਨੰਦ ਕੋਲ ਆ ਕਹਿਣ ਲੱਗਾ ਬੱਚਿਓ ਤੁਸੀਂ ਨਵਾਬ ਸਾਹਿਬ ਦਾ ਕਹਿਣਾ ਮੰਨ ਲਵੋ, ਐਵੇਂ ਆਪਣੀ ਜਿੰਦ ਨਾ ਗਵਾਓ, ਤੁਹਾਡੇ ਕੋਲ ਬਹੁਤ ਧਨ-ਪਦਾਰਥ ਹੋਵੇਗਾ। ਲੋਕ ਸਲਾਮਾਂ ਕਰਨਗੇ, ਤੁਹਾਡਾ ਹੁਕਮ ਮੰਨਣਗੇ, ਹਰ ਸੁੱਖ-ਆਰਾਮ ਪ੍ਰਾਪਤ ਕਰਨ ਲਈ ਨਵਾਬ ਸਾਹਿਬ ਦਾ ਕਿਹਾ ਮੰਨ ਇਸਲਾਮ ਕਬੂਲ ਕਰ ਲਵੋ। ਇਹ ਸੁਣ ਦੋਨ੍ਹਾਂ ਨੇ ਠੋਕ ਕੇ ਉੱਤਰ ਦਿੱਤਾ ਲੋਭ-ਲਾਲਚ ਦੇ ਛਲਾਵਿਆਂ ਵਿੱਚ ਆ ਕੇ ਜਾਂ ਮੌਤ ਦਾ ਡਰ ਮੰਨ ਕੇ ਅਸੀਂ ਕਦੇ ਈਂਨ ਨਹੀਂ ਮੰਨਾਂਗੇ। ਸਾਡੇ ਬਾਬਾ ਜੀ ਨੇ ਸਿਰ ਦੇ ਕੇ ਧਰਮ ਨੂੰ ਰੱਖਿਆ ਸੀ। ਸਾਡੇ ਪਿਤਾ ਜੀ ਨੇ ਕਿਹਾ ਹੈ - ਜ਼ੁਲਮ ਅੱਗੇ ਨਿਵ ਜਾਣਾ ਕਾਇਰਤਾ ਹੈ। ਬੁਜ਼ਦਿਲ ਬਣ ਕੇ ਜਿਊਣ ਨਾਲੋਂ ਮਰ ਜਾਣਾ ਬਿਹਤਰ ਸਮਝਾਂਗੇ। ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਤੇ ਦਾਦੀ ਮਾਂ ਗੁਜਰੀ ਜੀ ਦੇ ਪੋਤਰੇ ਹਾਂ। ਆਪਣੇ ਪਿਤਾ ਜੀ ਦੀ ਸ਼ਾਨ ਨੂੰ ਸਦਾ ਕਾਇਮ ਰੱਖਾਂਗੇ।

**ਦੋਹਰਾ**

**ਗੋਬਿੰਦ ਸਿੰਘ ਕੇ ਪੂਤ ਹਮ, ਦਾਦੀ ਗੁਜਰੀ ਪਾਹਿ॥**
**ਫਤਹਿ ਸਿੰਘ ਜੋਰਾਵਰ ਸਿੰਘ, ਨਾਮ ਹਮਾਰੇ ਆਹਿ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਸਾਹਿਬਜ਼ਾਦਿਆਂ ਦੇ ਭਾਰੀ ਜਵਾਬ ਸੁਣਕੇ ਸੁੱਚਾ ਨੰਦ ਦਾ ਕਪਟੀ ਮਨ ਸੜਨ ਲੱਗਾ। ਅਣਖ ਤੇ ਸੱਚ ਦੇ ਬੋਲ ਪਾਪੀ ਮਨ ਤੋਂ ਸਹਾਰ ਨਾ ਹੋਏ, ਉਸ ਨੇ ਨਵਾਬ ਵੱਲ ਮੂੰਹ ਕਰਕੇ ਕਿਹਾ -

**ਨੀਕੇ ਬਾਲਕ ਤੁਮ ਮਤ ਜਾਨਹੁ, ਨਾਗਹੁੰ ਕੇ ਇਹ ਪੂਤ ਬਖਾਨਉ॥**
**ਤੁਮਰੇ ਹਾਥ ਆਜ ਯਹ ਆਏ, ਕਰਹੁ ਅਬੈ ਅਪਨੋ ਮਨ ਭਾਏ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਨਵਾਬ ਸਾਹਿਬ ਇਹਨਾਂ ਨੂੰ ਛੋਟੇ ਨਾ ਜਾਣਿਓ, ਇਹ ਸੱਪ ਦੇ ਪੁੱਤ ਜ਼ਹਿਰ ਉਗਲਦੇ ਹੋਏ ਸਪੋਲੀਏ ਨੇ। ਇਹ ਮਸੀਂ ਹੱਥ ਆਏ ਨੇ, ਇਹਨਾਂ ਨੂੰ ਆਪਣੇ ਮਨ

ਭਾਉਂਦੀ ਸਜ਼ਾ ਦੇ ਕੇ ਮਾਰ ਦਿਓ। ਵੱਡੇ ਹੋ ਕੇ ਸਰਕਾਰ ਦੇ ਬਾਗੀ ਬਣਨਗੇ। ਇਨ੍ਹਾਂ ਦੇ ਪਿਤਾ ਨੇ ਸਰਕਾਰ ਨਾਲ ਕਿਵੇਂ ਆਢਾ ਲਾਇਆ ਹੋਇਆ ਏ, ਇਹ ਵੀ ਉਹੋ ਕੁੱਝ ਕਰਨਗੇ। ਸੱਪ ਦੇ ਬੱਚਿਆਂ ਨੂੰ ਮਾਰ ਦੇਣਾ ਹੀ ਠੀਕ ਹੈ। ਨਵਾਬ ਵਜ਼ੀਰ ਖਾਂ ਭੜਕ ਉੱਠਿਆ। ਸੁੱਚਾ ਨੰਦ ਦੀਆਂ ਗੱਲਾਂ ਬਲਦੀ 'ਤੇ ਤੇਲ ਪਾਉਣ ਤੁੱਲ ਕੰਮ ਕਰ ਗਈਆਂ। ਨਵਾਬ ਨੇ ਕਾਜ਼ੀ ਨੂੰ ਕਿਹਾ ਇਨ੍ਹਾਂ ਨੂੰ ਸ਼ਰ੍ਹਾ ਮੁਤਾਬਿਕ ਫਤਵਾ ਸੁਣਾਓ, ਇਹ ਬੱਚੇ ਛੱਡਣ ਯੋਗ ਨਹੀਂ ਹਨ। ਕਾਜ਼ੀ ਨੇ ਕਿਹਾ ਇਹ ਬੱਚੇ ਇਸਲਾਮ ਸਰਕਾਰ ਵਿਰੁੱਧ ਬਗਾਵਤ ਕਰਨ ਲਈ ਤਿਆਰ ਨੇ। ਇਨ੍ਹਾਂ ਦਾ ਪਿਤਾ ਸਰਕਾਰ ਦਾ ਬਾਗੀ ਏ, ਆਪ ਸਾਰਿਆਂ ਨੇ ਸੁਣਿਆ ਕਿ ਇਹ ਆਪਣੇ ਬਾਪ ਦੀਆਂ ਲੀਹਾਂ 'ਤੇ ਚੱਲਣ ਦੀ ਕਹਿ ਰਹੇ ਨੇ, ਇਨ੍ਹਾਂ ਨੂੰ ਬੱਚੇ ਜਾਣ ਕੇ ਕਿਸੇ ਤਰ੍ਹਾਂ ਦੀ ਨਰਮੀ ਨਾ ਵਰਤੀ ਜਾਵੇ। ਬਾਗੀ ਬਾਪ ਦੇ ਬਾਗੀ ਪੁੱਤਰਾਂ ਨੂੰ ਜਿਉਂਦੇ ਨੀਹਾਂ ਵਿੱਚ ਚਿਣ ਦਿੱਤਾ ਜਾਵੇ, ਸ਼ਰ੍ਹਾ ਦੇ ਕਾਨੂੰਨ ਮੁਤਾਬਿਕ ਇਹੋ ਸਜ਼ਾ ਦਿੱਤੀ ਜਾਵੇ। ਕਾਜ਼ੀ ਦਾ ਫਤਵਾ ਸੁਣ ਭਰੀ ਕਚਿਹਰੀ ਵਿੱਚ ਚੁੱਪ ਵਰਤ ਗਈ। ਇਨ੍ਹਾਂ ਬੱਚਿਆਂ ਮੁਤਾਬਿਕ ਏਨਾ ਕਰੜਾ ਫਤਵਾ ਸੁਣਾਇਆ ਜਾਵੇਗਾ, ਇਸਦੀ ਕਿਸੇ ਨੂੰ ਆਸ ਨਹੀਂ ਸੀ। ਵਜ਼ੀਰ ਖਾਂ ਨੇ ਕਚਿਹਰੀ ਵਿੱਚ ਬੈਠੇ ਮਲੇਰ ਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਂ ਨੂੰ ਕੋਲ ਸੱਦਿਆ, ਉਸਦੇ ਨਾਲ ਖਿਜ਼ਰ ਖਾਂ ਉਸਦਾ ਭਰਾ ਵੀ ਆਇਆ। ਇਨ੍ਹਾਂ ਦੋਨਾਂ ਨੂੰ ਵਜ਼ੀਰ ਖਾਂ ਨੇ ਕਿਹਾ, ਤੁਹਾਡਾ ਭਰਾ ਨਾਹਰ ਖਾਂ ਗੁਰੂ ਗੋਬਿੰਦ ਸਿੰਘ ਦੇ ਹੱਥੋਂ ਚਮਕੌਰ 'ਚ ਮਾਰਿਆ ਗਿਆ ਸੀ। ਆਪਣੇ ਭਰਾ ਦਾ ਬਦਲਾ ਤੁਸੀਂ ਗੁਰੂ ਦੇ ਬੱਚਿਆਂ ਨੂੰ ਮਾਰ ਕੇ ਲੈ ਸਕਦੇ ਹੋ, ਮੈਂ ਇਨ੍ਹਾਂ ਨੂੰ ਤੁਹਾਡੇ ਹਵਾਲੇ ਕਰਦਾ ਹਾਂ। ਸ਼ੇਰ ਮੁਹੰਮਦ ਖਾਂ ਨੇ ਉੱਠ ਕੇ ਕਿਹਾ –

**ਦੋਹਰਾ –**

**ਸ਼ੇਰ ਮੁਹੰਮਦ ਨਹਿ ਗਨੀ, ਬੋਲਯੋ ਸੀਸ ਹਿਲਾਇ।**
**ਹਮ ਮਾਰੈਂ ਸ਼ੀਰ ਖੋਰਿਆਂ, ਜਗ ਮੈਂ ਔਜਸ ਆਇ॥**

ਸ੍ਰੀ ਗੁਰ ਪੰਥ ਪ੍ਰਕਾਸ਼ – ਰਤਨ ਸਿੰਘ ਭੰਗੂ – ਪੰਨਾ ੧੦੪ (ਸ਼੍ਰੋ: ਗੁ: ਪ੍ਰ: ਕ: ਸ੍ਰੀ ਅੰਮ੍ਰਿਤਸਰ)

ਇਨ੍ਹਾਂ ਦੁੱਧ ਪੀਂਦੇ ਬੱਚਿਆਂ ਨੂੰ ਮਾਰ ਕੇ ਅਸੀਂ ਬਦਨਾਮੀ ਨਹੀਂ ਖੱਟਾਂਗੇ। ਆਪਣੇ ਭਰਾ ਦਾ ਬਦਲਾ ਮੈਦਾਨੇ ਜੰਗ ਵਿੱਚ ਗੁਰੂ ਗੋਬਿੰਦ ਸਿੰਘ ਤੋਂ ਲਵਾਂਗੇ। ਉਸਦੇ ਬੇਕਸੂਰ ਛੋਟੇ-ਛੋਟੇ ਬੱਚਿਆਂ ਨੂੰ ਮਾਰ ਕੇ ਅਸੀਂ ਪਾਪਾਂ ਦੇ ਭਾਗੀ ਨਹੀਂ ਬਣਾਂਗੇ।

ਨਵਾਬ ਸਾਹਿਬ ਮਾਸੂਮ ਦੁੱਧ ਪੀਂਦੇ ਬੱਚਿਆਂ ਨੂੰ ਬੇਕਸੂਰ ਨੀਹਾਂ ਵਿੱਚ ਚਿਣਾ ਕੇ ਮਾਰਨਾ ਸ਼ਰ੍ਹਾ ਦੇ ਵਿਰੁੱਧ ਹੈ। ਇਨ੍ਹਾਂ ਨੂੰ ਛੱਡ ਦੇਣਾ ਹੀ ਇਸਲਾਮ ਦਾ ਕਾਨੂੰਨ ਏ। ਇਹ ਅਨਿਆਏ ਅਸੀਂ ਆਪਣੀਆਂ ਅੱਖਾਂ ਨਾਲ ਨਹੀਂ ਦੇਖ ਸਕਦੇ। ਇਹੋ ਹਾਅ ਦਾ ਨਾਅਰਾ ਮਾਰਦੇ ਮਲੇਰ ਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਂ ਤੇ ਉਸਦਾ ਭਰਾ ਖਿਜ਼ਰ ਖਾਂ ਉੱਠ ਕੇ ਕਚਿਹਰੀ ਤੋਂ ਬਾਹਰ ਚਲੇ ਗਏ। ਸੱਚ ਦੀ ਆਵਾਜ਼ ਕੂੜ ਦੇ ਪਸਾਰੇ ਵਿੱਚ ਸ਼ੇਰ ਮੁਹੰਮਦ ਖਾਂ ਦੇ ਨਾਲ ਹੀ ਚਲੀ ਗਈ। ਸਾਰੀ ਕਚਿਹਰੀ ਵਿੱਚ ਸੁੱਚਾ ਨੰਦ ਵਰਗੇ ਅਨੇਕਾਂ ਚਾਪਲੂਸ, ਤਲੇ ਚੱਟਣ ਵਾਲਿਆਂ ਦੀ ਘਾਟ ਨਹੀਂ ਸੀ। ਸਾਰਿਆਂ ਅਮੀਰਾਂ-ਵਜ਼ੀਰਾਂ ਨੇ ਕਿਹਾ, ਨਵਾਬ ਸਾਹਿਬ ਇਨ੍ਹਾਂ ਬੱਚਿਆਂ ਨੂੰ ਥੋੜ੍ਹਾ ਸਮਾਂ ਸੋਚਣ ਦਾ ਦਿੱਤਾ ਜਾਵੇ। ਜੇਕਰ ਇਹ ਇਸਲਾਮ ਵਿੱਚ ਆ ਜਾਣ ਤਾਂ ਠੀਕ ਏ, ਨਹੀਂ ਤਾਂ ਫਤਵੇ ਅਨੁਸਾਰ ਮਾਰ ਦਿੱਤੇ ਜਾਣ। ਇਹਨਾਂ ਦਾ ਜਿਉਂਦੇ ਰਹਿਣਾ ਇਸਲਾਮ ਧਰਮ ਲਈ ਖਤਰਾ ਹੈ। ਨਵਾਬ ਨੇ ਠੰਡੇ ਬੁਰਜ ਵਿੱਚ ਭੇਜਣ ਦਾ ਹੁਕਮ ਦਿੱਤਾ। ਜਾਣ ਲੱਗੇ ਸਾਹਿਬਜ਼ਾਦਿਆਂ ਨੂੰ ਫਿਰ ਕਿਹਾ, ਅਜੇ ਵੀ ਸਮਾਂ ਹੈ, ਕੱਲ੍ਹ ਸਵੇਰ ਤੱਕ ਇਸਲਾਮ ਕਬੂਲ ਕਰ ਲਵੋ ਨਹੀਂ ਤਾਂ ਬੁਰੀ ਮੌਤ ਮਾਰੇ ਜਾਓਗੇ। ਹੋਰ ਵੀ ਪਤਾ ਨਹੀਂ ਕਿੰਨਿਆਂ ਕੁ ਨੇ ਕੂੜ ਦੀਆਂ ਪੱਟੀਆਂ ਪੜ੍ਹਾਈਆਂ। ਦੋਨ੍ਹਾਂ ਦੇ ਚਿਹਰੇ ਨੀਹਾਂ ਵਿੱਚ ਚਿਣੇ ਜਾਣ ਦਾ ਫਤਵਾ ਸੁਣ ਕੇ ਵੀ ਰੱਤੀ ਭਰ ਨਾ ਕੁਮਲਾਏ, ਸ਼ਾਂਤ ਤੇ ਅਡੋਲ ਚਿੱਤ ਸਭ ਕੁੱਝ ਸੁਣਦੇ ਰਹੇ। ਅਮੀਰਾਂ-ਵਜ਼ੀਰਾਂ ਦੇ ਬੋਲ, ਮਾਰ ਦਿੱਤੇ ਜਾਓਗੇ, ਬੁਰੀ ਮੌਤ ਮਾਰਨਗੇ, ਨੀਹਾਂ ਵਿੱਚ ਜਿਉਂਦੇ ਚਿਣ ਦਿੱਤੇ ਜਾਓਗੇ, ਕਸ਼ਟਾਂ ਭਰੀ ਮੌਤ ਆਵੇਗੀ, ਸਭ ਕੁੱਝ ਸੁਣ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਸਪੁੱਤਰ ਪੂਰੀ ਤਰ੍ਹਾਂ ਅਡੋਲਤਾ ਵਿੱਚ ਰਹੇ। ਸਿਪਾਹੀ ਕਚਿਹਰੀਆਂ ਵਿੱਚੋਂ ਠੰਡੇ ਬੁਰਜ ਵੱਲ ਲੈ ਤੁਰੇ। ਲੋਕਾਂ ਦੀ ਭੀੜ ਉਹਨਾਂ ਦੇ ਹਸੂੰ-ਹਸੂੰ ਕਰਦੇ ਚਿਹਰੇ ਦੇਖ ਹੈਰਾਨ ਹੁੰਦੀ ਕਿ ਦੋਨ੍ਹਾਂ ਦੇ ਚਿਹਰਿਆਂ 'ਤੇ ਮੌਤ ਦੇ ਡਰ ਦਾ ਕੋਈ ਨਾਮੋ-ਨਿਸ਼ਾਨ ਨਹੀਂ ਹੈ। ਸਿਪਾਹੀ ਠੰਡੇ ਬੁਰਜ ਵਿੱਚ ਛੱਡ ਆਏ, ਦੇਰ ਦੀ ਉਡੀਕਦੀ ਦਾਦੀ ਮਾਂ ਦੋਨਾਂ ਨੂੰ ਕਲ੍ਹਾਵੇ ਵਿੱਚ ਲੈ ਕੇ ਪਿਆਰ ਦੇ ਵੇਗ ਵਿੱਚ ਵਹਿ ਤੁਰੀ। ਕਦੇ ਸਿਰ ਪਲੋਸਦੀ, ਨਿੱਕੇ-ਨਿੱਕੇ ਹੱਥ ਆਪਣੇ ਹੱਥਾਂ ਵਿੱਚ ਲੈਂਦੀ, ਕਦੇ ਮੁੱਖ ਚੁੰਮਦੀ, ਵਾਰ-ਵਾਰ ਆਪਣੇ ਸੀਨੇ ਨਾਲ ਲਾ ਗੋਦੀ ਵਿੱਚ ਘੁੱਟ ਲੈਂਦੀ। ਸਾਰੇ ਦਿਨ ਵਿੱਚ ਹੋਈ ਸਾਰੀ ਵਾਰਤਾ ਦਾਦੀ ਮਾਂ ਨੇ ਪੁੱਛੀ। ਦੋਨ੍ਹਾਂ ਵੀਰਾਂ ਨੇ ਹੋਈ ਬੀਤੀ ਪੂਰੇ ਹੌਂਸਲੇ ਨਾਲ ਸੁਣਾਈ, ਉਹਨਾਂ ਦਾਦੀ ਮਾਂ ਨੂੰ ਇਹ ਵੀ ਦੱਸਿਆ ਕਿ ਸਾਨੂੰ ਨੀਹਾਂ ਵਿੱਚ ਜਿਉਂਦੇ ਚਿਣ ਕੇ ਮਾਰਨ ਦਾ ਫਤਵਾ ਸੁਣਾਇਆ ਹੈ। ਕੱਲ੍ਹ ਸਵੇਰ ਤੱਕ ਦਾ ਸਮਾਂ

ਇਸਲਾਮ ਕਬੂਲਣ ਲਈ ਦੇ ਕੇ ਸਾਨੂੰ ਤੁਹਾਡੇ ਕੋਲ ਵਾਪਿਸ ਭੇਜ ਦਿੱਤਾ ਹੈ। ਇਹ ਸੁਣ ਦਾਦੀ ਮਾਂ ਦੀਆਂ ਆਂਦਰਾਂ ਨੂੰ ਧੂਹ ਪੈ ਗਈ। ਆਪਣੇ ਢਿੱਡ ਨਾਲ ਕਿੰਨੀ ਦੇਰ ਲਾ ਖਾਮੋਸ਼ ਬੈਠੀ ਨੇ ਹਿਰਦੇ ਦੀ ਪੀੜ ਨੂੰ ਅੰਦਰ ਹੀ ਅੰਦਰ ਜ਼ਰ ਲਿਆ। ਧਰਮ ਰੱਖਿਅਕ ਮਾਤਾ ਗੁਜਰ ਕੌਰ ਜੀ ਜਿਸਨੇ ਖਿੜੇ ਮੱਥੇ ਆਪਣੇ ਪਤੀ ਨੂੰ ਦਿੱਲੀ ਸੀਸ ਦੇਣ ਸਮੇਂ ਸਿਦਕ ਤੇ ਸਿਰੜ ਦੀਆਂ ਰਾਹਾਂ ਦੇਖੀਆਂ ਸੀ, ਆਪਣੇ ਪੋਤਿਆਂ ਨੂੰ ਪੂਰੀ ਦਲੇਰੀ ਦੇ ਕੇ ਉਹਨਾਂ ਰਾਹਾਂ 'ਤੇ ਤੁਰਨ ਲਈ ਕਿਹਾ। ਧਰਮ ਨਾਲੋਂ ਜਾਨ ਨੂੰ ਪਿਆਰੀ ਨਹੀਂ ਸਮਝਣਾ। ਗੁਰੂ ਨਾਨਕ ਦੇਵ ਜੀ ਦਾ ਘਰ ਧਰਮ ਲਈ ਸਿਰ ਵਾਰਦਾ ਆਇਆ ਹੈ। ਸਿੱਖੀ ਸਿਦਕ ਨਿਭ ਜਾਣਾ ਹੀ ਜੀਵਨ ਦੀ ਵੱਡੀ ਪ੍ਰਾਪਤੀ ਹੈ। ਦਾਦੀ ਮਾਂ ਸਮੇਂ ਦੇ ਗੇੜ ਨੂੰ ਸਮਝ ਕੁਰਬਾਨੀ ਵੱਲ ਮੂੰਹ ਕਰ ਚੁੱਕੀ ਸੀ। ਉਹ ਆਪਣੇ ਪੋਤਿਆਂ ਨੂੰ ਧਰਮ ਵੱਲ ਅਟੱਲ ਰਹਿਣ ਲਈ ਪੱਕਿਆਂ ਕਰਦੀ ਜੀਵਨ ਯੁਕਤੀ ਦੱਸਦੀ ਰਹੀ। ਆਪਾ ਵਾਰਨਾ ਉਸਨੂੰ ਵਿਰਾਸਤ ਵਿੱਚ ਗੁਰੂ ਨਾਨਕ ਦੇਵ ਜੀ ਦੇ ਘਰੋਂ ਮਿਲਿਆ ਸੀ। ਸਾਰੀ ਰਾਤ ਗੋਦੀ ਵਿੱਚ ਪੋਤਿਆਂ ਨੂੰ ਲੈ ਕੇ ਅਕਾਲ ਪੁਰਖ ਅੱਗੇ ਅਰਦਾਸਾਂ ਕਰਦੀ ਰਹੀ ਕਿ ਇਹਨਾਂ ਮਾਸੂਮ ਜਿੰਦੜੀਆਂ ਦੀ ਗੁਰੂ ਨਾਨਕ ਦੇਵ ਜੀ ਦੇ ਘਰ ਨਾਲ ਨਿਭ ਜਾਵੇ।

ਇਹ ਮਨਹੂਸ ਰਾਤ ਬਰਫ ਵਰਗੀ ਸੀਤ ਲਹਿਰ ਤੇ ਮੌਤ ਦੇ ਪਰਛਾਵੇਂ ਹੇਠ ਦਾਦੀ ਮਾਂ ਤੇ ਪੋਤਿਆਂ ਨੇ ਬਿਨਾਂ ਅੰਨ, ਬਸਤਰ, ਮਾਨਸਿਕ ਤੇ ਸਰੀਰਕ ਤਸੀਹੇ ਝੱਲਦਿਆਂ ੧੨ ਪੋਹ, ੧੭੬੧ ਬਿ: (੨੬ ਦਸੰਬਰ, ੧੭੦੪ ਈ:) ਨੂੰ ਠੰਡੇ ਬੁਰਜ, ਸਰਹਿੰਦ ਵਿੱਚ ਕੱਟੀ। ਗੁਰੂ ਪਰਿਵਾਰ ਨਾਲੋਂ ਵਿੱਛੜ ਕੇ ਉਹਨਾਂ ਦੇ ਜੀਵਨ ਦੀ ਇਹ ਆਖਰੀ ਰਾਤ ਹੋ ਨਿੱਬੜੀ।

## ਸੂਚਨਾ

ਦੁਸ਼ਟ ਸੁੱਚਾ ਨੰਦ ਦਾ ਗੁਰੂ ਘਰ ਨਾਲ ਈਰਖਾ ਕਰਨ ਦਾ ਇਹ ਕਾਰਨ ਇਤਿਹਾਸਾਂ ਵਿੱਚ ਲਿਖਿਆ ਮਿਲਦਾ ਹੈ ਕਿ ਉਹ ਆਪਣੀ ਲੜਕੀ ਦਾ ਰਿਸ਼ਤਾ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਨਾਲ ਕਰਨਾ ਚਾਹੁੰਦਾ ਸੀ। ਪਰ ਗੁਰੂ ਜੀ ਨੇ ਇਹ ਰਿਸ਼ਤਾ ਮਨਜ਼ੂਰ ਨਹੀਂ ਸੀ ਕੀਤਾ। ਭਾਈ ਦੁੱਨਾ ਸਿੰਘ ਹੰਡੂਰੀਆ ਲਿਖਦੇ ਹਨ–

**ਦੋਹਰਾ**

**ਜਬ ਟਿੱਕਾ ਤੁਮ ਗ੍ਰਿਹ ਗਯੋ, ਤੁਮਹਿ ਸੋ ਮੋੜਿ ਦਯੋ॥**
**ਧਾਨ ਮਲੇਛਹਿ ਖਾਤਹੋਂ, ਹਮ ਕੋ ਏਹੁ ਕਹਯੋ॥**

**ਚੌਪਈ**

**ਤਬ ਤੁਮ ਟਿੱਕਾ ਦਿਓ ਹਟਾਈ। ਅਬ ਮਲੇਛ ਗ੍ਰਿਹ ਕਿਉਂ ਤੂੰ ਆਈ?**
**ਝੂਠੇ ਕੇ ਮਨ ਖੁਨਸ ਜਬ ਕੀ, ਤੁਰਕਨ ਪਾਸ ਪੁਕਾਰਿਓ ਤਬਹੀ॥**

ਰਿਸ਼ਤਾ ਕਰਨ ਦੀ ਗਵਾਹੀ ਭਾਈ ਰਤਨ ਸਿੰਘ ਭੰਗੂ ਜੀ ਵੀ ਭਰਦੇ ਹਨ –

**ਔਰ ਖੱਤ੍ਰੀ ਹੁਤੋ ਸੁਚਾ ਨੰਦ ਨਾਮੁ, ਕਿਤ ਘੱਲਯੋ ਥੋ ਕਰਣ ਸਾਕ ਗੁਰਧਾਮ।**
**ਗੁਰੂ ਨ ਮੰਨਯੋ ਉਸ ਰਾਖਯੋ ਯਾਦ, ਇਮ ਕਰ ਸਮਝਯੋ ਉਨ ਵਹਿ ਬਾਦ॥**

ਪਾਪੀ ਸੁੱਚਾ ਨੰਦ ਦਾ ਈਰਖਾ ਕਰਨ ਦਾ ਸਭ ਤੋਂ ਵੱਡਾ ਕਾਰਨ ਅਸਲ ਵਿੱਚ ਇਹ ਸੀ ਕਿ ਉਹ ਪੱਥਰ ਦਿਲ, ਕਮੀਨਾ, ਮੱਕਾਰ ਤੇ ਵਜ਼ੀਰ ਖਾਂ ਦਾ ਸਬ ਤੋਂ ਵੱਡਾ ਤਲੇ ਚੱਟ ਚਾਪਲੂਸ ਸੀ। ਉਹ ਸਦਾ ਹੀ ਨਵਾਬ ਦਾ ਜੀ–ਹਜ਼ੂਰੀਆ ਬਣਕੇ ਉਸ ਤੋਂ ਕੁੱਝ ਹਾਸਲ ਕਰਨ ਦੇ ਦਾਅ 'ਤੇ ਲੱਗਾ ਰਹਿੰਦਾ। ਉਸਦੇ ਦਿਲ ਵਿੱਚ ਦਇਆ ਨਾਂ ਦੀ ਕੋਈ ਚੀਜ਼ ਨਹੀ ਸੀ। ਨਵਾਬ ਦੇ ਤਲੇ ਚੱਟਦਿਆਂ ਉਸਦੀ ਆਤਮਾ ਵਿੱਚੋਂ ਇਨਸਾਨੀਅਤ ਪੂਰੀ ਤਰ੍ਹਾਂ ਖਤਮ ਹੋ ਚੁੱਕੀ ਸੀ। ਏਸੇ ਕਾਰਨ ਹੀ ਉਸ ਗਏ–ਗੁਜ਼ਰੇ ਪਾਪੀ ਦੇ ਮਨ ਅੰਦਰ ਸਦਾ ਭੈੜੇ ਕਰਮ ਦੀ ਸੋਚ ਬਣੀ ਰਹਿੰਦੀ ਸੀ। ਇਸ ਦਹਿਸ਼ਤਗਰਦ ਕਮੀਨੇ ਨੇ ਸੋਟੀ ਨਾਲ ਬੰਨ੍ਹੇ ਛਾਂਟੇ ਦੀਆਂ ਮਾਰਾਂ ਮਾਰ ਕੇ ਨਿੱਕੀਆਂ ਜਿੰਦਾਂ ਦੇ ਫੁੱਲਾਂ ਜਿਹੇ ਕੋਮਲ ਸਰੀਰਾਂ ਨੂੰ ਝੰਬਿਆ ਸੀ ਜੋ ਸਿੱਖ ਕੌਮ ਦੇ ਹਿਰਦੇ 'ਤੇ ਅੱਜ ਵੀ ਸੱਟਾਂ ਮਾਰਦੀਆਂ ਹਨ। ਦੁੱਨਾ ਸਿੰਘ ਇਸ ਦਰਦ ਦਾ ਦੁੱਖ ਮਹਿਸੂਸ ਕਰਦਾ ਹੈ –

**ਖਮਚੀ ਸਾਥ ਜੁ ਲਗੈ ਤਬੈ ਦੁਖ ਦੇਵਨੰ।**
**ਏਹ ਸੁ ਬਾਲਕ ਫੂਲ, ਧੂਪਿ ਨਹਿ ਖੇਵਨੰ।**



# ਗੁਰ ਲਾਲਾਂ ਤਾਈਂ ਦੁੱਧ ਪਿਆਇਆ

ਭਾਈ ਮੋਤੀ ਰਾਮ ਜੀ ਸਰਹਿੰਦ ਵਿਖੇ ਵਜ਼ੀਰ ਖਾਂ ਦੇ ਕੋਲ ਹਿੰਦੂ ਕੈਦੀਆਂ ਨੂੰ ਰੋਟੀ ਖੁਆਉਣ ਦੀ ਨੌਕਰੀ ਕਰਦਾ ਸੀ। ਇਹ ਸਰਹਿੰਦ ਦੇ ਰਹਿਣ ਵਾਲਾ ਗੁਰਸਿੱਖ ਸਦਾ ਗੁਰੂ ਪਿਆਰ ਵਿੱਚ ਲੀਨ ਰਹਿੰਦਾ। ਗੁਰੂ ਕੇ ਸਿੱਖਾਂ ਦਾ ਇਹਦੇ ਕੋਲ ਆਉਣ-ਜਾਣ ਸੀ। ਭਾਈ ਮੋਤੀ ਰਾਮ ਜੀ ਇੱਕ ਸਾਧਾਰਨ ਸਿੱਖ ਵਾਂਗ ਆਪਣਾ ਜੀਵਨ ਬਤੀਤ ਕਰਦੇ। ਇਸ ਸਾਧਾਰਨ ਵਿਅਕਤੀ ਦੀ ਕੋਈ ਬਹੁਤੀ ਜਾਣ-ਪਛਾਣ ਜਾਂ ਸਰਕਾਰੇ-ਦਰਬਾਰੇ ਕੋਈ ਪਹੁੰਚ ਨਹੀਂ ਸੀ। ਜਦੋਂ ਇਸ ਨੂੰ ਇਹ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਤੇ ਛੋਟੇ ਪੁੱਤਰਾਂ ਨੂੰ ਕੈਦ ਕਰਕੇ ਠੰਡੇ ਬੁਰਜ ਵਿੱਚ ਰੱਖਿਆ ਗਿਆ ਹੈ, ਕੋਈ ਕੱਪੜਾ ਜਾਂ ਭੋਜਨ ਨਾ ਦੇਣ ਦਾ ਨਵਾਬ ਨੇ ਸਖਤ ਹੁਕਮ ਦੇ ਕੇ ਕਰੜੇ ਪਹਿਰੇ ਲਾਏ ਹੋਏ ਨੇ, ਇਹ ਸੁਣਕੇ ਇਸਦਾ ਕੋਮਲ ਹਿਰਦਾ ਕੁਰਲਾ ਉੱਠਿਆ। ਸਾਰੀ ਸਖਤਾਈ ਨੂੰ ਇਸਨੇ ਠੰਡੇ ਬੁਰਜ ਦੇ ਆਲੇ-ਦੁਆਲੇ ਘੁੰਮ ਕੇ ਦੇਖਿਆ। ਕੋਈ ਵਾਹ-ਪੇਸ਼ ਨਾ ਚਲਦੀ ਦੇਖ ਕੇ ਇਹ ਆਪਣੇ ਘਰ ਜਾ ਕੇ ਧਾਹੀਂ ਰੋ ਪਿਆ। ਇਸਦੀ ਮਾਂ ਨੇ ਪੁੱਛਿਆ ਕੀ ਹੋਇਆ? ਏਨਾ ਦਿਲਗੀਰ ਕਿਉਂ ਹੋ ਗਿਆ! ਤਾਂ ਇਸ ਨੇ ਕਿਹਾ ਗੁਰੂ ਜੀ ਦੇ ਮਾਤਾ ਜੀ ਤੇ ਸਾਹਿਬਜ਼ਾਦੇ ਭੁੱਖਣ-ਭਾਣੇ ਕੈਦ ਕੀਤੇ ਹੋਏ ਨੇ, ਮੈਥੋਂ ਦੇਖ ਨਹੀਂ ਹੁੰਦੇ। ਭਾਈ ਮੋਤੀ ਰਾਮ ਜੀ ਦੀ ਮਾਤਾ ਨੇ ਕਿਹਾ ਨਵਾਬ ਦੀ ਸਖਤੀ ਨੂੰ ਤਾਂ ਤੂੰ ਜਾਣਦਾ ਹੀ ਏ, ਜਿਸਨੇ ਵੀ ਉਸਦੇ ਹੁਕਮ ਦੀ ਕੁਤਾਹੀ ਕੀਤੀ ਉਸਨੂੰ ਸਖਤ ਸਜ਼ਾ ਦੇ ਕੇ ਮਾਰ ਦੇਵੇਗਾ। ਇਸਨੇ ਕਿਹਾ ਗੁਰੂ ਜੀ ਦਾ ਪਰਿਵਾਰ ਸਾਡੇ ਲਈ ਕਿੰਨੇ ਦੁੱਖ ਝੱਲ ਰਿਹਾ ਏ, ਅਸੀਂ ਗੁਰੂ ਜੀ ਦੇ ਕਿਸੇ ਵੀ ਕੰਮ ਨਾ ਆ ਸਕੇ, ਸਾਡੇ ਜਿਊਣ ਦਾ ਕੀ ਲਾਭ ਹੋਇਆ। ਮੈਥੋਂ ਇਹ ਜ਼ੁਲਮ ਦੇਖ ਨਹੀਂ ਹੁੰਦਾ, ਮੈਂ ਜ਼ਰੂਰ ਉਹਨਾਂ ਨੂੰ ਦੁੱਧ ਛਕਾਵਾਂਗਾ। ਆਪਣੀ ਘਰਵਾਲੀ ਨੂੰ ਕਿਹਾ ਕਿ ਦੁੱਧ ਗਰਮ ਕਰ ਤੇ ਆਪਣੇ ਗਹਿਣੇ ਮੈਨੂੰ ਦੇ ਦੇ, ਜੋ ਮੈਂ ਪਹਿਰੇਦਾਰਾਂ ਨੂੰ ਲਾਲਚ ਦੇ ਕੇ ਬੁਰਜ ਤੱਕ ਪਹੁੰਚ ਸਕਾਂਗਾ। ਭਾਈ ਮੋਤੀ ਰਾਮ ਦੀ ਮਾਂ ਤੇ ਘਰਵਾਲੀ ਇਹ ਸੇਵਾ ਲਈ ਤਿਆਰ ਹੋ ਗਈਆਂ। ਰਾਤ ਦੇ ਹਨੇਰੇ ਵਿੱਚ ਪਹਿਰੇਦਾਰਾਂ ਨੂੰ ਗਹਿਣੇ ਦੇ ਕੇ ਇਹ ਮਰਜੀਵੜਾ ਠੰਡੇ ਬੁਰਜ ਵਿੱਚ ਪਹੁੰਚ ਗਿਆ। ਗੁਰੂ ਪਿਆਰ ਦਾ ਵਿਸ਼ਵਾਸ ਦੁਆ ਦਾਦੀ ਮਾਂ ਤੇ ਸਾਹਿਬਜ਼ਾਦਿਆਂ ਨੂੰ ਗੂੜ੍ਹੀ ਪ੍ਰੀਤ ਨਾਲ ਦੁੱਧ ਛਕਾਇਆ। ਦੂਸਰੀ ਰਾਤ ਨੂੰ ਵੀ ਦੁੱਧ ਛਕਾਉਣ ਦੀ ਸੇਵਾ ਪੂਰੀ ਸਿਦਕ ਦਿਲੀ ਨਾਲ ਕੀਤੀ। ਮਾਤਾ ਜੀ ਨੇ ਇਸ ਕੀਤੀ ਘਾਲਣਾ ਲਈ ਭਾਈ ਮੋਤੀ ਰਾਮ ਜੀ ਨੂੰ ਆਸ਼ੀਰਵਾਦ ਦਿੱਤਾ ਤੇ ਕਿਹਾ ਕਿ ਤੇਰੀ ਗੁਰੂ

ਘਰ ਨਾਲ ਬਣ ਆਵੇ। ਤੇਰਾਂ ਪੋਹ ਨੂੰ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਨਵਾਬ ਦੇ ਹੁਕਮ ਨਾਲ ਸ਼ਹੀਦ ਕਰ ਦਿੱਤਾ ਗਿਆ, ਇਹ ਗਰੀਬ ਸਿੱਖ ਕੰਧਾਂ 'ਚ ਸਿਰ ਮਾਰ-ਮਾਰ ਰੋਇਆ। ਭਾਈ ਟੋਡਰ ਮੱਲ ਜੀ ਨਾਲ ਹੋ ਕੇ ਸਸਕਾਰ ਦੀ ਸਾਰੀ ਸੇਵਾ ਨਿਭਾਈ। ਥੋੜ੍ਹੇ ਦਿਨਾਂ ਬਾਅਦ ਨਵਾਬ ਨੂੰ ਪਤਾ ਲੱਗਾ ਕਿ ਇਸ ਨੇ ਗੁਰੂ ਜੀ ਦੀ ਮਾਂ ਤੇ ਪੁੱਤਰਾਂ ਨੂੰ ਦੁੱਧ ਪਿਆਇਆ ਸੀ ਤਾਂ ਪਰਿਵਾਰ ਸਮੇਤ ਕੈਦ ਕਰ ਲਿਆ। ਪੁੱਛਣ 'ਤੇ ਭਾਈ ਮੋਤੀ ਰਾਮ ਜੀ ਨੇ ਸੱਚੋ-ਸੱਚ ਦੱਸ ਦਿੱਤਾ। ਏਸ ਨੂੰ ਵੱਡਾ ਜੁਰਮ ਮੰਨ ਕੇ ਜ਼ਾਲਮ ਵਜ਼ੀਰ ਖਾਂ ਦੇ ਹੁਕਮ ਨਾਲ ਇਸ ਮਰਜੀਵੜੇ ਨੂੰ, ਇਸਦੀ ਮਾਂ, ਘਰਵਾਲੀ ਤੇ ਛੋਟੇ ਇੱਕੋ-ਇੱਕ ਪੁੱਤਰ ਨੂੰ ਕੋਹਲੂ ਵਿੱਚ ਪੀੜ ਸ਼ਹੀਦ ਕਰ ਦਿੱਤਾ ਗਿਆ। ਇਸ ਪਰਿਵਾਰ ਨੂੰ ਦੁੱਧ ਪਿਆਉਣ ਦੀ ਏਨੀ ਵੱਡੀ ਸਜ਼ਾ ਦਿੱਤੀ ਗਈ। ਇਹਨਾਂ ਦੀ ਸ਼ਹਾਦਤ ਨੂੰ ਸਾਕਾ ਸਰਹਿੰਦ ਦੇ ਨਾਲ ਹੀ ਯਾਦ ਕੀਤਾ ਜਾਂਦਾ ਰਹੇਗਾ। ਭਾਈ ਮੋਤੀ ਰਾਮ ਜੀ ਤੇ ਉਸਦੇ ਪਰਿਵਾਰ ਨੂੰ ਸਿੱਖ ਹਿਰਦਾ ਕਦੇ ਨਹੀਂ ਭੁਲਾਏਗਾ। ਸਦਾ ਹੀ ਇਹ ਬੋਲ ਸਿੱਖ ਹਿਰਦਿਆਂ ਵਿੱਚ ਗੂੰਜਦੇ ਰਹਿਣਗੇ -

**ਧੰਨ ਮੋਤੀ ਜਿਨੁ ਪੁੰਨ ਕਮਾਇਆ। ਗੁਰ ਲਾਲਾਂ ਤਾਈਂ ਦੁੱਧ ਪਿਆਇਆ।**

## ਸੂਚਨਾ

ਇਸ ਮਹਾਨ ਸ਼ਹੀਦ ਦੇ ਨਾਂ 'ਤੇ **ਗੁਰਦੁਆਰਾ ਬਾਬਾ ਮੋਤੀ ਰਾਮ ਜੀ**, ਗੁ. ਫਤਿਹਗੜ੍ਹ ਸਾਹਿਬ ਤੋਂ ਲਾਈਨ ਲੰਘ ਕੇ ਬੱਸੀ ਪਠਾਣਾਂ ਨੂੰ ਜਾਂਦੀ ਸੜਕ ਦੇ ਬਿਲਕੁਲ ਉੱਪਰ ਸਥਿਤ ਹੈ। ਏਥੇ ਦੋ ਪੁਰਾਤਨ ਗਿਲਾਸ ਮੌਜੂਦ ਹਨ ਜੋ ਸ਼ੀਸ਼ੇ ਦੇ ਸ਼ੋਅਕੇਸ ਵਿੱਚ ਰੱਖੇ ਹੋਏ ਨੇ। ਸੰਗਤਾਂ ਦੀ ਜਾਣਕਾਰੀ ਲਈ ਇਹ ਲਿਖਿਆ ਹੋਇਆ ਹੈ ਕਿ ਇਹਨਾਂ ਗਿਲਾਸਾਂ ਨਾਲ ਭਾਈ ਮੋਤੀ ਰਾਮ ਜੀ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਦੁੱਧ ਛਕਾਇਆ ਸੀ। ਮੈਨੂੰ ਇਹਨਾਂ ਗਿਲਾਸਾਂ ਬਾਰੇ ਕੋਈ ਠੋਸ ਜਾਣਕਾਰੀ ਨਹੀਂ ਮਿਲੀ ਕਿ ਇਹ ਕਿੱਥੋਂ ਮਿਲੇ ਹਨ। ਫਤਿਹਗੜ੍ਹ ਸਾਹਿਬ ਜਾਣ ਵਾਲੀ ਸੰਗਤ ਨੂੰ ਇਸ ਮਹਾਨ ਸ਼ਹੀਦ ਦੇ ਨਾਂ 'ਤੇ ਬਣੇ ਅਸਥਾਨ ਦੇ ਵੀ ਦਰਸ਼ਨ ਕਰਨੇ ਚਾਹੀਦੇ ਹਨ ਤਾਂ ਕਿ ਉਸ ਮਰਜੀਵੜੇ ਦੀ ਕੀਤੀ ਘਾਲਣਾ ਨੂੰ ਪ੍ਰਣਾਮ ਕੀਤਾ ਜਾ ਸਕੇ। ਬਾਬਾ ਮੋਤੀ ਰਾਮ ਜੀ ਦੀ ਪੁਰਾਤਨ ਯਾਦਗਾਰ ਗੁਰਦੁਆਰਾ ਠੰਡਾ ਬੁਰਜ ਦੇ ਕੋਲ ਹੁੰਦੀ ਸੀ ਜੋ ਗੁਰਦੁਆਰਾ ਫਤਹਿਗੜ੍ਹ ਸਾਹਿਬ ਦੇ ਨਵੀਨੀਕਰਨ ਸਮੇਂ ਸਮਾਪਤ ਕਰ ਦਿੱਤੀ

ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਸ ਦੀ ਬਦਲ 'ਚ ਇੱਥੇ ਰੋਜ਼ਾ ਸ਼ਰੀਫ ਦੇ ਕੋਲ ਥਾਂ ਦੇ ਦਿੱਤੀ। ੧੯੯੫ ਈ: ਵਿੱਚ **ਗੁਰਦੁਆਰਾ ਬਾਬਾ ਮੋਤੀ ਰਾਮ ਜੀ** ਬਣਿਆ ਜੋ ਇਨ੍ਹਾਂ ਦੇ ਨਾਂ 'ਤੇ ਬਣੀ ਸਭਾ ਨੇ ਬਣਾਇਆ।



## ਸ਼ਹੀਦੀਆਂ

ਸਰਹਿੰਦ ਸ਼ਹਿਰ ਵਿੱਚ ਇਹ ਖਬਰ ਸਭ ਤੱਕ ਪਹੁੰਚ ਗਈ ਕਿ ਗੁਰੂ ਜੀ ਦੇ ਬੱਚਿਆਂ ਨੂੰ ਜਿਉਂਦੇ ਨੀਹਾਂ ਵਿੱਚ ਚਿਣਨ ਦਾ ਫਤਵਾ ਸੁਣਾ ਦਿੱਤਾ ਹੈ। ਘਰ-ਘਰ ਇਹ ਗੱਲਾਂ ਹੋਣ ਲੱਗੀਆਂ। ਧਰਮੀ ਲੋਕ ਮਨ ਹੀ ਮਨ ਨਵਾਬ ਨੂੰ ਧਿਰਕਾਰ ਪਾਉਣ ਲੱਗੇ, ਪਰ ਕਰ ਕੁੱਝ ਨਹੀਂ ਸੀ ਸਕਦੇ। ਸਰਹਿੰਦ ਸ਼ਹਿਰ ਵਿੱਚ ਚੌਦਾਂ ਸੌ ਘਰ ਹਿੰਦੂ ਅਤੇ ਸਹਿਜਧਾਰੀ ਸਿੱਖਾਂ ਦੇ ਸੀ, ਪਰ ਉਹ ਜ਼ਾਬਰ ਸਰਕਾਰ ਅੱਗੇ ਕੁੱਝ ਕਹਿਣ ਦੀ ਸਮਰੱਥਾ ਨਹੀਂ ਸੀ ਰੱਖਦੇ। ਕੁੱਝ ਸ਼ਹਿਰ ਵਾਸੀਆਂ ਇਕੱਠੇ ਹੋ ਸਲਾਹ ਕੀਤੀ ਕਿ ਜੇਕਰ ਨਵਾਬ ਨੂੰ ਸਾਹਿਬਜ਼ਾਦਿਆਂ ਦੇ ਬਰਾਬਰ ਸੋਨਾ ਦੇ ਦਈਏ ਤਾਂ ਉਹ ਮਾਸੂਮਾਂ ਨੂੰ ਛੱਡ ਦੇਵੇਗਾ। ਵਿੱਚੋਂ ਕਿਸੇ ਸਿੱਖ ਨੇ ਕਿਹਾ ਕਿ ਉਹ ਸੋਨਾ ਵੀ ਰੱਖ ਲਵੇਗਾ ਤੇ ਸਾਹਿਬਜ਼ਾਦਿਆਂ ਨੂੰ ਵੀ ਨਹੀਂ ਛੱਡੇਗਾ।

**ਦੋਹਰਾ -**

**ਸੀਰੰਦ ਕੀ ਸੰਗਤਿ ਸਭੈ, ਮਨ ਮੈਂ ਕਰਤ ਬੀਚਾਰ।**
**ਤੋਲ ਸੁ ਇਨ ਕਰ ਦੀਜੀਐ ਕਨਕ ਯਾਹਿ ਨਿਰਧਾਰ॥**
**ਏਕ ਸਿਖ ਤਬ ਯੌਂ ਕਹੀ, ਸੂ੍ਰਨ ਲੇਹਿਗੇ ਲੂਟ।**
**ਹੋਵਗ ਸੋ ਗੁਰ ਨੇ ਠਟੀ ਹਮਰੀ ਕਹਾ ਪਹੁੰਚ॥**

ਗੁਰਬਿਲਾਸ ਪਾਤਸ਼ਾਹੀ ਦਸਵੀਂ - ਭਾਈ ਕੁਇਰ ਸਿੰਘ - ਪੰਨਾ ੧੯੪
(ਪੰਜਾਬੀ ਯੂਨੀਵਰਸਿਟੀ ਪਟਿਆਲਾ)

ਆਪਣੀ ਏਨੀ ਪਹੁੰਚ ਕਿੱਥੇ ਹੈ, ਉਹ ਹੋਵੇਗਾ ਜੋ ਗੁਰੂ ਨੂੰ ਭਾਉਂਦਾ ਹੋਇਆ। ਬੇਬਸ ਹੋਇਆਂ ਨੇ ਸਭ ਪ੍ਰਮਾਤਮਾ 'ਤੇ ਛੱਡ ਦਿੱਤਾ, ਇਹ ਸਲਾਹ ਵੀ ਸਿਰੇ ਨਾ ਚੜ੍ਹ ਸਕੀ। ਪਲ, ਘੜੀਆਂ, ਪਹਿਰ ਬੀਤ ਕੇ ਦਿਨ ਚੜ੍ਹ ਆਇਆ। ਇਹ ਤੇਰਾਂ ਪੋਹ ਦਾ ਦਿਨ ਕੀ ਕਰ ਗੁਜ਼ਰੇਗਾ ਸਭ ਦਾ ਧਿਆਨ ਏਧਰ ਹੀ ਲੱਗਾ ਹੋਇਆ ਸੀ। ਆਮ ਲੋਕ ਕਚਿਹਰੀ ਦੇ ਕੋਲ ਇਕੱਠੇ ਹੋਣ ਲੱਗੇ ਜਿੱਥੇ ਅੱਜ ਦੋ ਨੰਨ੍ਹੀਆਂ ਜਿੰਦਾਂ ਦੀ ਜ਼ਿੰਦਗੀ ਤੇ ਮੌਤ ਦਾ ਫੈਸਲਾ ਹੋਣਾ ਸੀ। ਨਵਾਬ ਵਜ਼ੀਰ ਖਾਂ ਕਚਿਹਰੀ ਲਾ ਬੈਠ ਗਿਆ, ਅਮੀਰ-ਵਜ਼ੀਰ ਤੇ ਸ਼ਹਿਰ ਦੇ ਸਰਦੇ-ਪੁੱਜਦੇ ਧਨਾਢ ਸਭ ਆਣ ਹਾਜ਼ਿਰ ਹੋਏ। ਪਿਛਲੇ ਦੋ ਦਿਨਾਂ ਤੋਂ ਭੀੜ ਬਹੁਤ ਜ਼ਿਆਦਾ ਹੋ ਗਈ। ਅੱਜ ਦੀ ਇਹ ਭੀੜ ਦਾ

ਇਕੱਠ ਤਮਾਸ਼ਗੀਰਾਂ ਦਾ ਸੀ। ਨਵਾਬ ਨੇ ਹੁਕਮ ਦਿੱਤਾ ਕਿ ਗੁਰੂ ਦੇ ਬੱਚਿਆਂ ਨੂੰ ਲੈ ਕੇ ਆਵੋ। ਸਿਪਾਹੀ ਹੁਕਮ ਮੰਨ ਦੌੜੇ ਗਏ, ਬੁਰਜ ਦੀਆਂ ਪਾਉੜੀਆਂ ਜਾ ਚੜ੍ਹੇ। ਸਿਪਾਹੀਆਂ ਨੇ ਬਿਰਧ ਮਾਤਾ ਜੀ ਨੂੰ ਕਿਹਾ ਕਿ ਬੱਚਿਆਂ ਨੂੰ ਨਵਾਬ ਸਾਹਿਬ ਨੇ ਬੁਲਾਇਆ ਹੈ। ਦਾਦੀ ਮਾਂ ਨੇ ਧੀਰਜ ਨਾਲ ਕਿਹਾ ਕਿ ਮੈਂ ਤਿਆਰ ਕਰ ਹੁਣੇ ਤੁਹਾਡੇ ਨਾਲ ਤੋਰ ਦਿੰਦੀ ਹਾਂ। ਇਸ ਦਰਦ ਭਰੀ ਘੜੀ ਨੂੰ ਅੱਲਾ ਯਾਰ ਖ਼ਾਂ ਯੋਗੀ ਨੇ ਲਿਖਿਆ ਹੈ –

**ਜਾਨੇ ਸੇ ਪਹਿਲੇ ਆਓ ਗਲੇ ਸੇ ਲਗਾ ਤੋ ਲੂੰ।**
**ਕੇਸੋਂ ਕੋ ਕੰਘੀ ਕਰ ਦੂੰ ਜ਼ਰਾ ਮੂੰਹ ਧੁਲਾ ਤੋ ਲੂੰ।**
**ਪਯਾਰੇ ਸਰੋਂ ਪ: ਨਨ੍ਹੀ ਸੀ ਕਲਗੀ ਸਜਾ ਤੋ ਲੂੰ।**
**ਮਰਨੇ ਸੇ ਪਹਿਲੇ ਤੁਮ ਕੋ ਮੈ ਦੂਲ੍ਹਾ ਬਨਾ ਤੋ ਲੂੰ।**

ਸਾਹਿਬਜ਼ਾਦਿਆਂ ਨੂੰ ਦਾਦੀ ਮਾਂ ਨੇ ਗਲਵਕੜੀ ਵਿੱਚ ਲੈ ਮਣਾ ਮੂੰਹੀ ਪਿਆਰ ਦਿੱਤਾ। ਵਾਰ-ਵਾਰ ਵਲਵਲੇ ਉੱਠਦੇ, ਫਿਰ ਗਲ ਨਾਲ ਲਾ ਲੈਂਦੀ। ਦਿਲ 'ਤੇ ਪੱਥਰ ਰੱਖ ਦਾਦੀ ਮਾਂ ਨੇ ਹੱਥੀਂ ਤਿਆਰ ਕਰ ਤੋਰ ਦਿੱਤੇ। ਜਾਂਦਿਆਂ-ਜਾਂਦਿਆਂ ਨੂੰ ਪਿਓ-ਦਾਦੇ ਦੀ ਨਸੀਹਤ ਯਾਦ ਕਰਾਉਂਦੀ ਰਹੀ। ਕਦੇ ਚਮਕੌਰ ਦੀ ਗੜ੍ਹੀ ਵਿੱਚੋਂ ਪਿਤਾ ਨੇ ਪੁੱਤ ਹੱਥੀਂ ਤੋਰੇ ਸੀ, ਅੱਜ ਠੰਡੇ ਬੁਰਜ ਵਿੱਚੋਂ ਦਾਦੀ ਪੋਤਿਆਂ ਨੂੰ ਹੱਥੀਂ ਤੋਰ ਰਹੀ ਏ। ਪੋਤਰੇ ਦਾਦੀ ਨੂੰ ਤੇ ਦਾਦੀ ਪੋਤਿਆਂ ਨੂੰ ਦੇਖਦੀ ਰਹੀ ਜਦ ਤੱਕ ਦਿਸਣੋਂ ਨਾ ਹਟ ਗਏ। ਦਾਦੀ ਮਾਂ ਨੂੰ ਸਹਿਬਜ਼ਾਦਿਆਂ ਦੀ ਮਾਂ ਜੀਤੋ ਦੀਆਂ ਯਾਦਾਂ ਵੀ ਘੇਰਾ ਪਾਉਣ ਲੱਗੀਆਂ। ਜੀਤੋ ਤੇਰੇ ਪੁੱਤਾਂ ਨੂੰ ਮੌਤ ਵਰਨ ਲਈ ਤੋਰ ਦਿੱਤਾ ਹੈ, ਤੇਰੇ ਕੋਲ ਆਉਣ ਲੱਗੇ ਨੇ, ਸਾਂਭ ਲਈ ਮੇਰੇ ਪੋਤਿਆਂ ਨੂੰ। ਮਾਤਾ ਜੀ ਬੁਰਜ ਦੇ ਕੌਲ੍ਹੇ ਨਾਲ ਢੋਅ ਲਾ ਕੇ ਬੈਠ ਗਏ। ਇਸ ਦੁੱਖ ਨੂੰ ਜ਼ਰਨ ਲਈ ਬਿਰਤੀ ਨੂੰ ਅਕਾਲ ਪੁਰਖ ਦੇ ਚਰਨਾਂ ਨਾਲ ਜੋੜ ਲਿਆ। ਉਸਦੀ ਸੁਰਤੀ ਕਿਸੇ ਅਗੰਮੀ ਮੰਡਲਾਂ ਵਿੱਚ ਚਲੀ ਗਈ।

ਉੱਧਰ ਕਚਿਹਰੀ ਵੜਦਿਆਂ ਹੀ ਫਤਹਿ ਦੀ ਗੂੰਜ ਪਈ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ"। ਸਭ ਦੇ ਮੂੰਹ ਵੱਡੇ ਦਰਵਾਜ਼ੇ ਵੱਲ ਹੋ ਗਏ। ਉਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਆਉਂਦੇ ਦਿਸੇ। ਚਿਹਰਿਆਂ 'ਤੇ ਨੂਰ ਹੀ ਨੂਰ ਦਿਸਿਆ, ਕੋਈ ਵੀ ਡਰ ਭੈਅ ਉਹਨਾਂ ਤੋਂ ਕੋਹਾਂ ਦੂਰ ਜਾਪਿਆ। ਸਭ ਦਾ

ਧਿਆਨ ਉਹਨਾਂ ਵੱਲ ਹੀ ਲੱਗਾ ਹੋਇਆ ਸੀ। ਨਵਾਬ ਨੇ ਫਿਰ ਪੁੱਛਿਆ ਬੱਚਿਓ ! ਜੇ ਅਜੇ ਵੀ ਇਸਲਾਮ ਕਬੂਲ ਕਰ ਲਵੋ ਤਾਂ ਤੁਹਾਡੀ ਜਾਨ ਬਖਸ਼ ਦਿੱਤੀ ਜਾਵੇਗੀ, ਨਹੀਂ ਤਾਂ ਫਤਵੇ ਅਨੁਸਾਰ ਨੀਹਾਂ ਵਿੱਚ ਚਿਣ ਕੇ ਮਾਰ ਦਿੱਤਾ ਜਾਵੇਗਾ। ਈਨ ਨਾ ਮੰਨਣ ਦੀ ਸੂਰਤ ਵਿੱਚ ਮਰਨ ਲਈ ਤਿਆਰ ਹੋ ਜਾਵੋ। ਸੁੱਚਾ ਨੰਦ ਵਰਗੇ ਨੀਚ ਤਾਂ ਪੂਰੀ ਵਾਹ ਲਾਈ ਜਾਂਦੇ ਕਿ ਜਾਂ ਤਾਂ ਨਵਾਬ ਸਾਹਿਬ ਦਾ ਕਹਿਣਾ ਮੰਨ ਲਵੋ ਨਹੀਂ ਤਾਂ ਮਾਰ ਦਿੱਤੇ ਜਾਵੋਗੇ। ਇਸ ਤਰ੍ਹਾਂ ਹੋਰ ਵੀ ਬਹੁਤ ਨਵਾਬ ਦੇ ਚਾਪਲੂਸਾਂ ਨੇ ਜ਼ੋਰ ਲਾਇਆ। ਇਹ ਸਭ ਕੁੱਝ ਸੁਣਕੇ ਜ਼ੋਰਾਵਰ ਸਿੰਘ ਜੀ ਨੇ ਛੋਟੇ ਵੀਰ ਫਤਹਿ ਸਿੰਘ ਜੀ ਨੂੰ ਦ੍ਰਿੜਤਾ ਨਾਲ ਕਿਹਾ ਕਿ ਹੁਣ ਦੱਸ ਕਿਵੇਂ ਬਣ ਆਵੇ ! ਤਾਂ ਛੋਟੇ ਵੀਰ ਨੇ ਕਿਹਾ ਜੇ ਆਪਾਂ ਨੇ ਆਪਣਾ ਧਰਮ ਹੀ ਛੱਡ ਦਿੱਤਾ ਤਾਂ ਦਸਾਂ ਪਾਤਸ਼ਾਹੀਆਂ ਦੀ ਹਾਨੀ ਹੋਵੇਗੀ।

**ਚੌਪਈ**

**ਜੋਰਾਵਰ ਸਿੰਘ ਐਸੇ ਭਨੈ, ਕਿਉ ਭਾਈ! ਅਬ ਕਿਉਂ ਕਰ ਬਨੇ॥**
**ਫਤੇ ਸਿੰਘ ਤਬ ਕਹਯੋ ਬਖਾਨ, ਦਸ ਪਾਤਸ਼ਾਹੀ ਹੋਵਹਿ ਹਾਨ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਜੇ ਆਪਣਾ ਧਰਮ ਹੀ ਨਾ ਰਿਹਾ ਤਾਂ ਆਪਾਂ ਜਿਉਂਦੇ ਰਹਿ ਕੇ ਵੀ ਕੀ ਲੈਣਾ। ਜ਼ੁਲਮ ਅੱਗੇ ਈਨ ਮੰਨ ਲੈਣੀ ਦਸ ਪਾਤਸ਼ਾਹੀਆਂ ਦੀ ਸ਼ਾਨ ਦੇ ਖਿਲਾਫ ਹੈ। ਧਰਮ ਨਾਲੋਂ ਜਾਨ ਨੂੰ ਪਿਆਰੀ ਜਾਨਣਾ ਕਾਇਰਾਂ ਦਾ ਕੰਮ ਹੁੰਦਾ ਏ। ਆਪਣੇ ਬਾਬਾ ਜੀ ਤੇ ਪਿਤਾ ਜੀ ਦੇ ਨਾਮ ਨੂੰ ਧੱਬਾ ਨਾ ਲੱਗ ਜਾਵੇ, ਇਸ ਲਈ ਜਾਨ ਵਾਰ ਦੇਣੀ ਹੀ ਠੀਕ ਹੈ। ਦੋਨ੍ਹਾਂ ਵੀਰਾਂ ਨੇ ਸੱਤ ਸਾਲ ਤੇ ਨੌਂ ਸਾਲ ਤੋਂ ਘੱਟ ਉਮਰ ਵਿੱਚ ਆਖਰੀ ਫੈਸਲਾ ਲੈ ਲਿਆ ਕਿ ਅਸੀਂ ਮਰਨ ਨੂੰ ਤਿਆਰ ਹਾਂ।

**ਦੋਹਰਾ**

**ਸੀਸ ਜੁ ਦੇਨੇ ਹੈ ਸਹੀ, ਏਹ ਨ ਮਾਨੈਂ ਬਾਤ॥**
**ਧਰਮ ਜਾਇ ਤਬ ਕਉਨ ਗਤਿ ਯਹ ਪ੍ਰਗਟ ਬਖਯਾਤ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਦਸਮ ਪਿਤਾ ਜੀ ਦੇ ਪੁੱਤਰਾਂ ਨੇ ਮਰਨ ਦਾ ਫੈਸਲਾ ਲੈ ਲਿਆ। ਇਹ ਸੁਣ ਸਾਰੇ ਦੰਗ ਰਹਿ ਗਏ। ਸੁਣਨ ਵਾਲਿਆਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਸਾਰੇ ਪਾਸੇ ਇਸ ਫੈਸਲੇ ਦੀ ਚਰਚਾ ਹੋਣ ਲੱਗੀ। ਨੀਹਾਂ ਵਿੱਚ ਚਿਣਨ ਦੀ ਥਾਂ ਜ਼ਾਲਮਾਂ ਨੇ ਕਚਿਹਰੀ ਦੇ ਨੇੜੇ ਹੀ ਚੁਣ ਲਈ। ਸਿਪਾਹੀ ਦੋਨਾਂ ਵੀਰਾਂ ਨੂੰ ਨਾਲ ਲੈ ਤੁਰੇ, ਲੋਕਾਂ ਦੀ ਭੀੜ ਮਗਰ ਹੋ ਤੁਰੀ। ਸਾਹਿਬਜ਼ਾਦਿਆਂ ਨੂੰ ਮਿੱਥੀ ਹੋਈ ਥਾਂ 'ਤੇ ਲਿਆ ਖੜਾ ਕੀਤਾ, ਦੋਨੋ੍ਂ ਵੀਰ ਇੱਕ-ਦੂਜੇ ਦਾ ਹੱਥ ਫੜ੍ਹ ਕੇ ਖੜ ਗਏ। ਜ਼ਾਲਮ ਆਲੇ-ਦੁਆਲੇ ਇੱਟਾਂ ਲਾਉਣ ਲੱਗ ਪਏ। ਕੋਮਲ ਪੈਰਾਂ 'ਤੇ ਇੱਟਾਂ ਦਾ ਭਾਰ ਜ਼ਿਆਦਾ ਹੋਣ ਲੱਗਾ। ਮੁੱਖੋਂ ਹਾਏ ਨਾ ਕਿਹਾ, ਭਾਣਾ ਮੰਨ ਸਿਰ ਮੱਥੇ ਤਸੀਹੇ ਜ਼ਰਨ ਲੱਗੇ। ਹਾਕਮ ਵਾਰ-ਵਾਰ ਪੁੱਛਦੇ ਅਜੇ ਵੀ ਈਨ ਮੰਨ ਲਓ ਬਚ ਜਾਓਗੇ। ਕਈ ਵਾਰ ਵਜ਼ੀਰ ਖਾਂ ਆਇਆ ਤੇ ਇਸਲਾਮ ਦੀ ਰਟ ਲਾਉਂਦਾ ਰਿਹਾ। ਸਾਹਿਬਜ਼ਾਦਿਆਂ ਤੋਂ ਈਨ ਮਨਾ ਕੇ ਉਹ ਦੱਸਣਾ ਚਾਹੁੰਦਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰਾਂ ਨੇ ਇਸਲਾਮ ਕਬੂਲ ਕਰ ਲਿਆ ਹੈ। ਇਸਨੂੰ ਉਹ ਆਪਣੀ ਵੱਡੀ ਜਿੱਤ ਸਮਝਦਾ ਸੀ। ਪਰ ਉਹ ਦਸਮ ਪਿਤਾ ਜੀ ਦੇ ਮਹਾਨ ਪੁੱਤਰ ਸੀ, ਆਪਣਾ ਧਰਮ ਤਿਆਗਣ ਲਈ ਹਰਗਿਜ਼ ਤਿਆਰ ਨਾ ਹੋਏ। ਵਜ਼ੀਰ ਖਾਂ ਆਪਣੀ ਹਾਰ 'ਤੇ ਝੂਰਦਾ ਰਿਹਾ। ਸਾਹਿਬਜ਼ਾਦਿਆਂ ਦਾ ਉਸਦੇ ਜ਼ੋਰ ਨਾਲ ਸ਼ਰ੍ਹਾ ਵਿੱਚ ਨਾ ਆਉਣਾ ਹੀ ਉਸਦੀ ਵੱਡੀ ਹਾਰ ਸੀ। ਕੰਧ ਉੱਚੀ ਹੁੰਦੀ ਗਈ, ਇੱਟਾਂ ਲੱਗਦੀਆਂ ਗਈਆਂ, ਜੱਲਾਦ ਡਰਾ-ਧਮਕਾ ਕੇ ਈਨ ਮੰਨਣ ਲਈ ਕਹਿੰਦੇ ਰਹੇ। ਹਾਕਮ ਜਮਾਤ ਨੇ ਰਾਜ-ਦਰਬਾਰ ਵਿੱਚ ਸਭ ਤੋਂ ਉੱਚੇ ਅਹੁਦੇ ਦੇਣ ਅਤੇ ਮੂੰਹੋਂ ਬੋਲੀ ਹਰ ਗੱਲ ਮੰਨਣ ਲਈ ਕਿਹਾ। ਕਲਗੀਧਰ ਜੀ ਦੇ ਲਾਡਲੇ ਅਡੋਲ ਖੜ੍ਹੇ ਰਹੇ, ਉਹਨਾਂ ਨੇ ਪਾਪੀਆਂ ਦੀ ਕਿਸੇ ਵੀ ਗੱਲ ਵੱਲ ਧਿਆਨ ਨਾ ਦਿੱਤਾ। ਉਹ ਆਪਣੇ ਧਰਮ ਦੀ ਖਾਤਿਰ ਦੁੱਖਾਂ ਦੇ ਪਹਾੜ ਨਾਲ ਮੱਥਾ ਲਾ ਚੁੱਕੇ ਸੀ। ਕੰਧ ਛਾਤੀਆਂ ਤੱਕ ਆ ਗਈ, ਸਾਹ ਘੁੱਟ ਹੋਣ ਲੱਗਾ, ਚਿਹਰੇ ਸ਼ਾਂਤ ਤੇ ਪੂਰੇ ਜਾਹੋ-ਜਲਾਲ ਵਿੱਚ ਹੀ ਰਹੇ। ਉਹਨਾਂ ਨੇ ਕੋਈ ਵੀ ਦੁੱਖ ਦਾ ਪ੍ਰਗਟਾਵਾ ਨਾ ਕੀਤਾ। ਦੋਨ੍ਹਾਂ ਵੀਰਾਂ ਨੇ ਇੱਕ-ਦੂਜੇ ਵੱਲ ਦੇਖ ਕੋਈ ਆਖਰੀ ਨਿਰਣਾ ਲਿਆ ਤੇ ਅੱਖਾਂ ਬੰਦ ਕਰ ਲਈਆਂ। ਕੰਧ ਦੀਆਂ ਇੱਟਾਂ ਛਾਤੀਆਂ ਤੋਂ ਟੱਪ ਗਈਆਂ, ਕੋਮਲ ਚਿਹਰੇ ਚੁੱਪ ਤੇ ਸ਼ਾਂਤ ਹੋ ਗਏ। ਪਿੱਛੇ ਖੜ੍ਹੇ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਜੱਲਾਦਾਂ ਨੇ ਦੋਨੋ੍ਂ ਵੀਰ ਤਲਵਾਰ ਨਾਲ ਸ਼ਹੀਦ ਕਰ ਦਿੱਤੇ। ਧਰਮੀ ਲੋਕਾਂ ਦੀਆਂ ਧਾਹਾਂ ਨਿੱਕਲ ਗਈਆਂ। ਜ਼ੁਲਮੀ ਹਾਕਮ ਵੀ ਆਪਣੀ ਮਨੋ ਦਸ਼ਾ ਕਾਇਮ ਨਾ ਰੱਖ ਸਕੇ। ਪੂਰਾ ਸਰਹਿੰਦ ਸ਼ਹਿਰ ਹਲੂਣਿਆ

ਗਿਆ। ਇਸ ਤੋਂ ਵੱਡਾ ਪਾਪ ਹੋਰ ਕੀ ਹੋਵੇਗਾ। ਨਿਰਦੋਸ਼ ਤੇ ਮਾਸੂਮ ਜਿੰਦਾਂ ਨੂੰ ਨੀਹਾਂ ਵਿੱਚ ਚਿਣ ਸ਼ਹੀਦ ਕਰਕੇ ਪਾਪੀ ਵਜ਼ੀਰ ਖਾਂ ਨੇ ਆਪਣੇ ਮਹੱਲਾਂ ਦੀਆਂ ਨੀਹਾਂ ਹਿਲਾ ਲਈਆਂ। ਅੱਜ ਤੋਂ ਹੀ ਕੋਹਾਂ ਤੱਕ ਵਸਦੇ ਸਰਹਿੰਦ ਸ਼ਹਿਰ ਨੇ ਉਜੜਨ ਦਾ ਮੁੱਢ ਬੰਨ੍ਹ ਲਿਆ। ਕਿੰਨੇ ਤਸੀਹੇ, ਕਿੰਨੇ ਦੁੱਖ ਦਿੱਤੇ ਗਏ, ਕਿੰਨੇ ਲਾਲਚ ਡਰਾਵੇ, ਕਿੰਨਿਆਂ ਕੁ ਨੇ ਕੀ ਕੁੱਝ ਬੋਲਿਆ ਹੋਵੇਗਾ। ਹਰ ਪਾਸੇ ਜ਼ਾਲਮ ਹੀ ਜ਼ਾਲਮ ਖੜੇ ਸੀ, ਵਿਚਕਾਰ ਕੋਮਲ ਤੇ ਮਾਸੂਮ ਜਿੰਦਾਂ। ਉਨ੍ਹਾਂ ਨਾਲ ਕਿੰਨਾ ਨਿਰਦਈ ਪੁਣਾ ਹੋਇਆ ਹੋਵੇਗਾ, ਪਰ ਉਹ ਨਿੱਕੇ ਤੇ ਮਹਾਨ ਯੋਧਿਆਂ ਨੇ ਆਪਣੇ ਧਰਮ ਤੋਂ ਪਾਸਾ ਨਾ ਵੱਟਿਆ। ਉਹ ਜਿਉਂਦੇ ਜੀਅ ਨੀਹਾਂ ਵਿੱਚ ਚਿਣ ਸ਼ਹੀਦੀ ਜਾਮ ਪੀ ਗਏ।

**ਦੇ ਕਰ ਦੂਖ ਬਹੁਤ ਅਧਿਕਾਏ। ਤਬ ਨੀਹੋਂ ਮੈ ਬਾਲ ਚਿਨਾਏ॥**
**ਬਹੁਤ ਕਲੇਸ ਤੁਰਕ ਤਬ ਦੀਨਾ। ਮੁਖ ਸੇ ਨਾਹ ਉਚਾਰਨ ਕੀਨਾ॥**

ਗੁਰਬਿਲਾਸ ਪਾ: ਦਸਵੀਂ - ਭਾਈ ਕੁਇਰ ਸਿੰਘ - ਪੰਨਾ ੧੯੫ (ਯੂਨੀਵਰਸਿਟੀ ਪਟਿਆਲਾ)

ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਕਿਲ੍ਹੇ ਦੀ ਕੰਧ ਦੇ ਨਾਲ ਵਗਦੀ ਹੰਸਲਾ ਨਦੀ ਦੇ ਕੋਲ ਸੁੱਟ ਦਿੱਤਾ ਤਾਂ ਕਿ ਉਹਨਾਂ ਦੇ ਸਰੀਰਾਂ ਦੀ ਬੇਅਦਬੀ ਹੁੰਦੀ ਰਹੇ। ਸ਼ਹੀਦੀ ਦਾ ਸਾਰਾ ਭਾਣਾ ਕਿਲ੍ਹੇ ਦੇ ਅੰਦਰ ਹੀ ਵਾਪਰਿਆ ਸੀ। ਕਚਿਹਰੀਆਂ ਵੀ ਕਿਲ੍ਹੇ ਦੇ ਅੰਦਰ ਹੀ ਸਨ। ਜਦੋਂ ਇਸ ਘਟਨਾ ਦਾ ਪਤਾ ਸ਼ਹਿਰ ਦੇ ਅਮੀਰ ਤੇ ਗੁਰੂ ਘਰ ਵਿੱਚ ਸ਼ਰਧਾ ਰੱਖਣ ਵਾਲੇ ਭਾਈ ਟੋਡਰ ਮੱਲ ਜੀ ਨੂੰ ਲੱਗਾ ਕਿ ਗੁਰੂ ਜੀ ਦੇ ਮਾਤਾ ਜੀ ਤੇ ਪੁੱਤਰਾਂ ਨੂੰ ਨਵਾਬ ਨੇ ਕੈਦ ਕੀਤਾ ਹੋਇਆ ਹੈ ਤੇ ਅੱਜ ਉਹਨਾਂ ਨੂੰ ਨੀਹਾਂ ਵਿੱਚ ਚਿਣ ਕੇ ਮਾਰ ਦਿੱਤਾ ਜਾਵੇਗਾ ਤਾਂ ਇਹ ਕਾਹਲੀ ਵਿੱਚ ਕਚਿਹਰੀ ਵੱਲ ਦੌੜਿਆ ਕਿ ਮੈਂ ਉਹਨਾਂ ਦੇ ਵੱਟੇ ਨਵਾਬ ਨੂੰ ਮੂੰਹੋਂ ਮੰਗਿਆ ਧਨ ਦੇ ਕੇ ਛੁਡਾ ਲਵਾਂਗਾ। ਪਰ ਇਸਦੇ ਆਉਂਦਿਆਂ ਭਾਣਾ ਵਰਤ ਚੁੱਕਾ ਸੀ। ਸਾਹਿਬਜ਼ਾਦਿਆਂ ਦੇ ਨੰਨ੍ਹੇ ਤੇ ਕੋਮਲ ਸਰੀਰਾਂ ਨੂੰ ਦੇਖ ਇਸਦੀਆਂ ਧਾਹਾਂ ਨਿਕਲ ਗਈਆਂ। ਕੁੱਝ ਹੌਂਸਲਾ ਕਰ ਭਾਈ ਟੋਡਰ ਮੱਲ ਜੀ ਸਾਹੋ-ਸਾਹੀ ਹੋਇਆ ਠੰਡੇ ਬੁਰਜ ਦੀਆਂ ਪੌੜੀਆਂ ਜਾ ਚੜ੍ਹਿਆ। ਅੱਗੇ ਬਿਰਧ ਮਾਤਾ ਪੋਤਿਆਂ ਦੀ ਖਬਰ-ਸਾਰ ਉਡੀਕਦੀ ਕੌਲ੍ਹੇ ਨਾਲ ਢੋਅ ਲਾਈ ਬੈਠੀ ਸੀ। ਕਿਵੇਂ ਦੱਸਾਂ! ਕੀ ਦੱਸਾਂ! ਇਸ ਦਰਦ ਭਰੇ ਸਾਕੇ ਦੀ ਦਾਸਤਾਨ ਦੱਸ ਨਾ ਹੋਈ, ਮੂੰਹੋਂ ਕੁੱਝ ਬੋਲ ਨਾ ਹੋਇਆ। ਮਾਤਾ ਜੀ ਦੀਆਂ ਅੱਖਾਂ ਵਿੱਚ ਪੋਤਿਆਂ ਦੀ ਉਡੀਕ ਦੀ ਆਸ

ਦੇਖ ਕੇ ਭਾਈ ਟੋਡਰ ਮੱਲ ਜੀ ਦਾ ਧਰਵਾਸ ਟੁੱਟ ਗਿਆ, ਉਹ ਹੰਝੂ ਕੇਰਦਾ ਹੋਇਆ ਮਾਤਾ ਜੀ ਦੇ ਚਰਨਾਂ ਨੂੰ ਚਿੰਬੜ ਗਿਆ। ਮਾਤਾ ਜੀ ਨੇ ਹੌਂਸਲਾ ਦੇ ਕੇ ਕਿਹਾ ਕੀ ਹੋਇਆ, ਧੀਰਜ ਨਾਲ ਦੱਸ ਕੀ ਭਾਣਾ ਵਰਤ ਗਿਆ। ਇਸ ਨੇ ਦਿਲ ਨੂੰ ਮਜ਼ਬੂਤ ਕਰਕੇ ਕਿਹਾ ਅਸੀਂ ਆਪ ਜੀ ਲਈ ਕੁੱਝ ਨਾ ਕਰ ਸਕੇ, ਸਾਡੀ ਧਨ-ਦੌਲਤ ਕਿਸੇ ਕੰਮ ਨਾ ਆ ਸਕੀ। ਆਪ ਜੀ ਦੇ ਪੋਤਿਆਂ ਨੂੰ ਛੁਡਾ ਨਾ ਹੋਇਆ, ਜ਼ਾਲਮਾਂ ਨੇ ਦੋਨ੍ਹਾਂ ਨੂੰ ਨੀਹਾਂ ਵਿੱਚ ਚਿਣ ਕੇ ਸ਼ਹੀਦ ਕਰ ਦਿੱਤਾ। ਅਸੀਂ ਮਾਸੂਮ ਜਿੰਦਾਂ ਨੂੰ ਛੁਡਾ ਨਾ ਸਕੇ ਕਹਿ ਫਿਰ ਉਹ ਧਾਹੀਂ ਰੋਣ ਲੱਗ ਪਿਆ। ਪਿਛਲੇ ਦਿਨਾਂ ਤੋਂ ਭਾਈ ਟੋਡਰ ਮੱਲ ਜੀ ਸਰਹਿੰਦ ਤੋਂ ਬਾਹਰ ਗਏ ਹੋਏ ਸੀ। ਉਸਨੂੰ ਆਉਂਦਿਆਂ ਹੀ ਸਾਰੀ ਖਬਰ-ਸਾਰ ਮਿਲੀ, ਇਹ ਸੁਣਦਿਆਂ ਹੀ ਉਹ ਕਚਿਹਰੀ ਵੱਲ ਦੌੜਿਆ, ਪਰ ਅੱਗੇ ਸਭ ਭਾਣਾ ਵਰਤ ਚੁੱਕਾ ਸੀ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਸੁਣ ਮਾਤਾ ਜੀ ਰੋਏ-ਪਿੱਟੇ ਨਹੀਂ। ਉਹਨਾਂ ਵੈਣ-ਕੀਰਨੇ ਨਾ ਪਾਏ, ਸ਼ਹੀਦੀ ਦੀ ਸਾਰੀ ਗੱਲ ਬਹੁਤ ਹੌਂਸਲੇ ਤੇ ਧੀਰਜ ਨਾਲ ਸੁਣੀ। ਇਹ ਅਡੋਲਤਾ ਉਹਨਾਂ ਵਿੱਚ ਕੁਦਰਤੀ ਸੀ ਕਿਉਂਕਿ ਉਹ ਗੁਰੂ ਤੇਗ ਬਹਾਦਰ ਜੀ ਦੀ ਪਤਨੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਮਾਂ ਸੀ। ਮਾਤਾ ਜੀ ਨੇ ਕਿਹਾ ਕਿ ਉਹ ਆਪਣੇ ਬਾਬਾ ਜੀ ਦੇ ਰਾਹਾਂ 'ਤੇ ਚੱਲ ਕੇ ਉਹਨਾਂ ਦੀ ਗੋਦ ਵਿੱਚ ਜਾ ਵਿਰਾਜੇ ਨੇ, ਸਿੱਖੀ ਸਿਦਕ ਨੂੰ ਸਿਰ ਦੇ ਕੇ ਨਿਭਾ ਗਏ ਹਨ। ਮੈਂ ਵੀ ਉਹਨਾਂ ਦੇ ਕੋਲ ਚਲਦੀ ਹਾਂ, ਇਹ ਕਹਿ ਕੇ ਸਮਾਧੀ ਲੀਨ ਹੋ ਗਏ ਤੇ ਆਪਣੇ ਪ੍ਰਾਣ ਦਸਮ ਦੁਆਰ ਚੜ੍ਹਾ ਕੇ ਆਪਣਾ ਸਰੀਰ ਤਿਆਗ ਦਿੱਤਾ। ਮਾਤਾ ਜੀ ਪੂਰਨ ਯੋਗੀ ਸੀ, ਉਹ ਹਰਖ-ਸੋਗ ਨੂੰ ਬਰਾਬਰ ਜਾਨਣ ਵਾਲੇ ਗੁਰਮਤਿ ਦੇ ਅਸੂਲਾਂ ਦੇ ਪੱਕੇ ਧਾਰਨੀ ਸੀ। ਏਸੇ ਲਈ ਉਹਨਾਂ ਨੇ ਕੈਦ ਦੇ ਸਮੇਂ ਜਾਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਸੁਣ ਕੇ ਕੋਈ ਵਿਰਲਾਪ ਜਾਂ ਦੁਨਿਆਵੀ ਲੋਕਾਂ ਵਾਂਗ ਦੁੱਖ ਦੀ ਦੁਹਾਈ ਨਹੀਂ ਪਾਈ। ਇਸ ਨਾ ਸਹਾਰ ਹੋਣ ਵਾਲੇ ਦੁੱਖ ਨੂੰ ਵੀ ਉਹਨਾਂ ਨੇ ਸ਼ਾਂਤ ਚਿੱਤ ਆਪਣੇ ਅੰਦਰ ਹੀ ਅੰਦਰ ਜਰ ਲਿਆ। ਦਸਮ ਪਿਤਾ ਜੀ ਬਚਿੱਤ੍ਰ ਨਾਟਕ ਵਿੱਚ ਮਾਤਾ ਜੀ ਦੀ ਯੋਗ ਸਾਧਨਾ ਦਾ ਜ਼ਿਕਰ ਕਰਦੇ ਹਨ -

**ਤਾਤ ਮਾਤ ਮੁਰ ਅਲਖ ਅਰਾਧਾ।**
**ਬਹੁਤ ਬਿਧਿ ਜੋਗ ਸਾਧਨਾ ਸਾਧਾ।**

ਪੋਤਿਆਂ ਦੀ ਸ਼ਹੀਦੀ ਦਾ ਸੁਣ ਦਾਦੀ ਮਾਂ ਸ਼ਹੀਦਾਂ ਦੀ ਕਤਾਰ ਦੀ ਮੋਢੀ ਜਾ ਬਣੀ। ਉਹ ਆਪਣੇ ਪਤੀ ਗੁਰੂ ਤੇਗ ਬਹਾਦਰ ਜੀ ਅਤੇ ਸਾਹਿਬਜ਼ਾਦਿਆਂ ਦੇ ਵਿੱਚ ਅਭੇਦ ਹੋ ਸੱਚਖੰਡ ਜਾ ਵਿਰਾਜੇ। ਟੋਡਰ ਮੱਲ ਜੀ ਸਾਰੀ ਘਟਨਾ ਨੂੰ ਅੱਖੀਂ ਦੇਖ ਬਿਹਬਲ ਹੋ ਉੱਠੇ। ਉਸਨੇ ਸ਼ਹੀਦਾਂ ਦਾ ਸਸਕਾਰ ਕਰਨ ਲਈ ਆਪਣਾ ਘਰ-ਬਾਰ ਦਾਅ 'ਤੇ ਲਾਉਣ ਦਾ ਮਨ ਬਣਾ ਲਿਆ, ਉਹ ਗੁਰੂ ਘਰ ਦਾ ਪੱਕਾ ਸ਼ਰਧਾਲੂ ਸੀ। ਨਵਾਬ ਵਜ਼ੀਰ ਖਾਂ ਕੋਲ ਜਾ ਕੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਦਾ ਸਸਕਾਰ ਕਰਨ ਲਈ ਥਾਂ ਦੀ ਮੰਗ ਕੀਤੀ ਤੇ ਕਿਹਾ ਕਿ ਜਿੰਨਾ ਮਰਜ਼ੀ ਧਨ ਲੈ ਲਵੋ ਪਰ ਮੈਨੂੰ ਉਹਨਾਂ ਦੇ ਸਸਕਾਰ ਕਰਨ ਲਈ ਥਾਂ ਜ਼ਰੂਰ ਦਿੱਤੀ ਜਾਵੇ। ਨਵਾਬ ਵਜ਼ੀਰ ਖਾਂ ਨੇ ਲਾਲਚ ਵਿੱਚ ਕਿਹਾ ਜਿੰਨੇ ਥਾਂ ਵਿੱਚ ਸੋਨੇ ਦੀਆਂ ਮੋਹਰਾਂ ਵਿਛਾ ਦਿਓਗੇ ਉਹ ਥਾਂ ਤੁਹਾਨੂੰ ਮਿਲ ਸਕਦੀ ਹੈ। ਟੋਡਰ ਮੱਲ ਜੀ ਨੇ ਹਾਂ ਕਰ ਦਿੱਤੀ। ਨਵਾਬ ਵਜ਼ੀਰ ਖਾਂ ਦੇ ਹੁਕਮ ਨਾਲ ਚੌਧਰੀ ਅੱਤਾ ਨਾਂ ਦੇ ਜ਼ਿਮੀਂਦਾਰ ਦੀ ਜ਼ਮੀਨ ਵਿੱਚ ਸੋਨੇ ਦੀਆਂ ਮੋਹਰਾਂ ਵਿਛਾ ਕੇ ਭਾਈ ਟੋਡਰ ਮੱਲ ਜੀ ਨੇ ਦੁਨੀਆਂ 'ਚੋਂ ਮਹਿੰਗੇ ਮੁੱਲ ਵਾਲਾ ਜ਼ਮੀਨ ਦਾ ਟੁਕੜਾ ਖਰੀਦਿਆ। ਅੱਜ ਤੱਕ ਏਨਾ ਜ਼ਿਆਦਾ ਮੁੱਲ ਕਿਸੇ ਨਹੀਂ ਤਾਰਿਆ। ਉਸ ਨੇ ਇੱਕ ਕਰੋੜ ਅੱਠ ਲੱਖ ਰੁਪਏ ਦੀਆਂ ਮੋਹਰਾਂ ਵਿਛਾਈਆਂ ਜੋ ਇਹ ਕੀਮਤ ਉਸ ਵੇਲੇ ਦੀ ਸੀ। ਇਸ ਦਾ ਜ਼ਿਕਰ ਪ੍ਰਿੰਸੀਪਲ ਸਤਿਬੀਰ ਸਿੰਘ ਨੇ ਪੁਸਤਕ **ਪੂਰਨ ਸਚਿ ਭਰੇ** 'ਚ ਕੀਤਾ ਹੈ। ਹੰਸਲਾ ਨਦੀ ਦੇ ਕੋਲ ਤਿੰਨਾਂ ਸਰੀਰਾਂ ਦੇ ਇਸ਼ਨਾਨ ਕਰਵਾ ਸੁੰਦਰ ਬਿਬਾਨ ਸਜਾਇਆ, ਚੰਦਨ ਦੀ ਲੱਕੜ ਨਾਲ ਚਿਖਾ ਤਿਆਰ ਕੀਤੀ। ਇਸ ਸੇਵਾ ਲਈ ਭਾਈ ਟੋਡਰ ਮੱਲ ਜੀ ਤੇ ਉਸਦੇ ਛੋਟੇ ਭਰਾ ਅਤੇ ਭਾਈ ਮੋਤੀ ਰਾਮ ਜੀ ਨੇ ਪੂਰਾ ਸਾਥ ਦਿੱਤਾ। ਇਹਨਾਂ ਤਿੰਨਾਂ ਤੋਂ ਇਲਾਵਾ ਗਿਣਤੀ ਦੇ ਚੰਦ ਲੋਕਾਂ ਦੇ ਸਹਿਯੋਗ ਨਾਲ ਅੰਗੀਠਾ ਤਿਆਰ ਕਰ ਮਾਤਾ ਜੀ ਤੇ ਸਾਹਿਬਜ਼ਾਦਿਆਂ ਦੇ ਇਕੱਠੇ ਇੱਕ ਥਾਂ ਸਸਕਾਰ ਕਰ ਦਿੱਤੇ। ਭਾਈ ਟੋਡਰ ਮੱਲ ਜੀ ਨੇ ਸਸਕਾਰ ਕਰਨ ਸਮੇਂ ਗੁਰਮਤਿ ਦਾ ਖਾਸ ਧਿਆਨ ਰੱਖਿਆ ਤਾਂ ਕਿ ਸ਼ਹੀਦਾਂ ਦੇ ਸਸਕਾਰ ਪੂਰੀ ਗੁਰਮਤਿ ਨਾਲ ਹੋ ਸਕਣ। ਇਹ ਤਿੰਨੋ ਕਿੰਨੀ ਦੇਰ ਅੰਗੀਠੇ ਕੋਲ ਖੜ੍ਹੇ ਅੱਖਾਂ 'ਚੋਂ ਅੱਥਰੂ ਕੇਰਦੇ ਰਹੇ। **ਗੁਰੂ ਕੀਆਂ ਸਾਖੀਆਂ** ਵਿੱਚ ਭਾਈ ਟੋਡਰ ਮੱਲ ਜੀ ਦੇ ਛੋਟੇ ਭਰਾ ਦਾ ਜ਼ਿਕਰ ਆਉਂਦਾ ਹੈ ਕਿ ਉਸਨੇ ਵੀ ਇਹ ਸੇਵਾ ਹੱਥੀਂ ਨਾਲ ਕਰਵਾਈ ਸੀ। **ਗੁਰੂ ਕੀਆਂ ਸਾਖੀਆਂ** ਦੇ ਅੱਖਰੀ ਸ਼ਬਦ ਇਹ ਹਨ –

**ਇਸ ਘਟਨਾ ਉਪਰੰਤ ਦੀਵਾਨ ਟੋਡਰ ਮੱਲ ਕਪੂਰ ਤੇ ਇਸ ਕੇ ਛੋਟੇ ਭਾਈ**

**ਨੇ ਗੈਲ ਹੋਇ ਬਸਤੀ ਸੇ ਬਾਹਰ ਇਨ ਤੀਨੋਂ ਕੀਆਂ ਲਾਸ਼ਾ ਲੈ ਜਾਇ ਕੇ ਸਸਕਾਰ ਕਰ ਦੀਆ ਥਾ ਸਸਕਾਰ ਕੇ ਪਾਛੇ ਤੀਜੇ ਦਿਹੁੰ ਏਕ ਜੋਧ ਸਿੰਘ ਨਾਮੀ ਸਿੱਖ ਤੀਨੋ ਕੀ ਭਸਮ ਉਠਾਇ ਆਪਨੇ ਗਾਮ ਮੇਂ ਲੈ ਆਇਆ। ਬਾਹਰ ਝਿੜੀ ਮੇਂ ਲੈ ਜਾਇ ਏਕ ਗਾਗਰ ਮੇ ਪਾਇ ਜ਼ਿਮੀਂ ਮੇ ਦਬਾਇ ਦਈ।**

ਭਾਈ ਟੋਡਰ ਮੱਲ ਜੀ ਦੀ ਕੀਤੀ ਹੋਈ ਸੇਵਾ ਨੂੰ ਸਿੱਖ ਜਗਤ ਸਦਾ ਯਾਦ ਰੱਖੇਗਾ। ਉਸਦੀ ਇਸ ਮਹਾਨ ਘਾਲਣਾ ਨੂੰ ਸਦਾ ਨਮਸਕਾਰ ਹੁੰਦੀ ਰਹੇਗੀ। ਜਿੱਥੇ ਭਾਈ ਜੋਧ ਸਿੰਘ ਜੀ ਨੇ ਅਸਥੀਆਂ ਵਿੱਚੋਂ ਕੁੱਝ ਬਿਭੂਤੀ ਲਿਜਾ ਕੇ ਦਬਾ ਦਿੱਤੀ ਸੀ, ਉੱਥੇ ਪਿੰਡ ਆਲੋਅਰਖ 'ਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਅਤੇ ਯਾਦਗਾਰ ਮਾਤਾ ਗੁਜਰ ਕੌਰ ਜੀ ਤੇ ਛੋਟੇ ਸਾਹਿਬਜ਼ਾਦੇ ਸੁਸ਼ੋਭਿਤ ਹੈ। ਇਹ ਜ਼ਮੀਨ ਦੀਵਾਨ ਟੋਡਰ ਮੱਲ ਜੀ ਦੀ ਮਲਕੀਅਤ ਸੀ। ਉਸਦਾ ਜੱਦੀ ਪਿੰਡ ਕਾਕੜਾ ਇਸ ਤੋਂ ਅਗਲਾ ਪਿੰਡ ਹੈ, ਉੱਥੇ ਦੀਵਾਨ ਟੋਡਰ ਮੱਲ ਜੀ ਦੀ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ। ਬਾਕੀ ਸਾਰੀਆਂ ਅਸਥੀਆਂ ਭਾਈ ਟੋਡਰ ਮੱਲ ਜੀ ਨੇ ਸਸਕਾਰ ਕਰਨ ਵਾਲੀ ਥਾਂ 'ਤੇ ਬਹੁਤ ਹੀ ਅਦਬ ਨਾਲ ਇੱਕ ਗਾਗਰ 'ਚ ਪਾ ਕੇ ਦਬਾ ਦਿੱਤੀਆਂ ਸਨ।

## ਸੂਚਨਾ

ਭਾਈ ਟੋਡਰ ਮੱਲ ਜੀ ਜਿੱਥੇ ਅਮੀਰ ਤੇ ਧਨਾਢ ਸੀ, ਉੱਥੇ ਉਸ ਨੂੰ ਦੀਵਾਨ ਦੀ ਇੱਕ ਪਦਵੀ ਵੀ ਹਾਸਿਲ ਸੀ ਤਾਂ ਹੀ ਬਹੁਤ ਵਾਰੀ ਦੀਵਾਨ ਟੋਡਰ ਮੱਲ ਜੀ ਕਿਹਾ ਜਾਂਦਾ ਹੈ। ਫਤਹਿਗੜ੍ਹ ਸਾਹਿਬ ਦੇ ਰੇਲਵੇ ਸਟੇਸ਼ਨ ਤੋਂ ਥੋੜ੍ਹੇ ਫਾਸਲੇ 'ਤੇ ਸਧਨੇ ਕਸਾਈ ਦੀ ਮਸਜਿਦ ਦੇ ਨੇੜੇ ਖੇਤਾਂ ਵਿੱਚ ਭਾਈ ਟੋਡਰ ਮੱਲ ਜੀ ਦੀ ਹਵੇਲੀ ਦੇ ਇੱਕ ਵੱਡੀ ਉੱਚੀ ਇਮਾਰਤ ਦੇ ਖੰਡਰ ਮੌਜੂਦ ਹਨ, ਜਿਸਨੂੰ ਜਹਾਜੀ ਹਵੇਲੀ ਵੀ ਕਿਹਾ ਜਾਂਦਾ ਹੈ। ਇਸ ਇਮਾਰਤ ਨੂੰ ਅਜੇ ਵੀ ਸੰਭਾਲ ਲਿਆ ਜਾਵੇ ਤਾਂ ਭਾਈ ਟੋਡਰ ਮੱਲ ਜੀ ਦੀ ਹਵੇਲੀ ਦੀ ਪੁਰਾਤਨ ਯਾਦ ਕਾਇਮ ਰਹਿ ਸਕਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਭ ਸਿੱਖ ਜਗਤ ਨੂੰ ਏਧਰ ਧਿਆਨ ਦੇ ਕੇ ਇਸਨੂੰ ਆਪਣੇ ਹੱਥਾਂ ਵਿੱਚ ਲੈ ਲੈਣਾ ਚਾਹੀਦਾ ਹੈ।

ਸਾਹਿਬਜ਼ਾਦਿਆਂ ਦੀ ਸ਼ਹੀਦੀ ਤੇ ਮਾਤਾ ਜੀ ਦੀ ਸ਼ਹੀਦੀ ੧੩ ਪੋਹ, ੧੭੬੧ ਬਿ: (੨੭ ਦਸੰਬਰ, ੧੭੦੪ ਈ:) ਨੂੰ ਹੋਈ। ਏਸੇ ਦਿਨ ਸ਼ਾਮ ਨੂੰ ਭਾਈ ਟੋਡਰ ਮੱਲ

ਜੀ ਨੇ ਤਿੰਨਾਂ ਸਰੀਰਾਂ ਦਾ ਸਸਕਾਰ ਇੱਕੋ ਥਾਂ ਕਰ ਦਿੱਤਾ। ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਦੇ ਸਸਕਾਰ ਕਰਨ ਵਾਲੀ ਥਾਂ ਗੁਰਦੁਆਰਾ ਜੋਤੀ ਸਰੂਪ ਵਿਖੇ ਸਭ ਤੋਂ ਪਹਿਲਾਂ ੧੭੬੪ ਈ: ਵਿੱਚ ਸਿੱਖ ਮਿਸਲਾਂ ਦੇ ਸਰਦਾਰਾਂ ਨੇ ਯਾਦਗਾਰ ਬਣਾਈ। ਦੂਜੀ ਵਾਰ ਮਹਾਰਾਜਾ ਕਰਮ ਸਿੰਘ ਪਟਿਆਲਾ ਨੇ ਇਸ ਅਸਥਾਨ ਦੀ ਸੁੰਦਰ ਇਮਾਰਤ ਬਣਾਈ ਤੇ ਏਥੇ ਗੁਰੂ ਕਾ ਲੰਗਰ ਵੀ ਚਲਾਇਆ। ਮੌਜੂਦਾ ਇਮਾਰਤ ਕਾਰ-ਸੇਵਾ ਰਾਹੀਂ ਬਣੀ ਤੇ ਪ੍ਰਬੰਧ ਸ਼੍ਰੋ. ਗੁ. ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ ਕੋਲ ਹੈ।



# ਰਾਣੀ ਜ਼ੈਨਾ ਦੀ ਸ਼ਹੀਦੀ

ਅਨੰਦਪੁਰ ਸਾਹਿਬ ਦੀਆਂ ਰੌਣਕਾਂ ਸਮੇਂ ਦਸ਼ਮੇਸ਼ ਪਿਤਾ ਜੀ ਦੇ ਦੀਦਾਰ ਕਰਨ ਆਈ ਰਾਜਪੂਤਾਂ ਦੀ ਜਾਈ ਇੱਕ ਬੀਬੀ ਨੇ ਆਪਣੇ ਪਤੀ ਸਮੇਤ ਸਿੱਖੀ ਧਾਰਨ ਕਰ ਲਈ। ਉਹ ਤੇ ਉਸਦਾ ਪਤੀ ਅਨੰਦਪੁਰ ਸਾਹਿਬ ਹੀ ਰਹਿਣ ਲੱਗੇ। ਪਤੀ ਸਿੰਘਾਂ ਦੇ ਜਥੇ ਨਾਲ ਸੇਵਾ ਕਰਦਾ ਤੇ ਇਹ ਬੀਬੀ ਦਸ਼ਮੇਸ਼ ਜੀ ਦੇ ਸਾਹਿਬਜ਼ਾਦਿਆਂ ਦੀ ਖਿਡਾਵੀ ਬਣ ਕੇ ਸੇਵਾ ਨਿਭਾਉਂਦੀ। ਇਸ ਬੀਬੀ ਦੀ ਜਾਣ-ਪਛਾਣ ਵਾਲੀਆਂ ਔਰਤਾਂ ਅਨੰਦਪੁਰ ਸਾਹਿਬ ਆਉਣ 'ਤੇ ਇਸ ਨੂੰ ਮਿਲ ਕੇ ਜਾਇਆ ਕਰਦੀਆਂ। ਇੱਕ ਵਾਰੀ ਇਸ ਦੀ ਸਹੇਲੀ ਸੁਹਾਗੋ ਆਪਣੀ ਧੀ ਭਾਗੋ ਨੂੰ ਨਾਲ ਲੈ ਕੇ ਅਨੰਦਪੁਰ ਸਾਹਿਬ ਆਈ ਤਾਂ ਉਹ ਗੁਰੂ ਪਰਿਵਾਰ ਦੇ ਦਰਸ਼ਨ ਕਰਕੇ ਕਈ ਦਿਨ ਇਹਦੇ ਕੋਲ ਠਹਿਰ ਕੇ ਬਿਲਾਸਪੁਰ ਰਾਜ ਮਹਿਲਾਂ 'ਚ ਮੁੜ ਗਈ। ਇਹ ਦੋਵੇਂ ਮਾਂ-ਧੀ ਰਾਜ ਮਹਿਲ 'ਚ ਦਾਸੀਆਂ ਵਜੋਂ ਨੌਕਰੀ ਕਰਦੀਆਂ ਸਨ। ਸਾਹਿਬਜ਼ਾਦਿਆਂ ਦੀਆਂ ਕੋਮਲ ਸੋਹਣੀਆਂ ਸੂਰਤਾਂ ਭਾਗੋ ਦੇ ਹਿਰਦੇ ਅੰਦਰ ਘਰ ਕਰ ਗਈਆਂ। ਅਨੰਦਪੁਰ ਸਾਹਿਬ ਦੇ ਅਨੰਦਤ ਨਜ਼ਾਰੇ ਉਸ ਦੇ ਦਿਲ-ਦਿਮਾਗ 'ਤੇ ਉੱਕਰੇ ਗਏ ਜੋ ਉਸ ਨੇ ਪਹਿਲੀ ਤੇ ਆਖਰੀ ਵਾਰ ਦੇਖੇ ਸਨ। ਅੱਲੜ੍ਹ ਉਮਰ ਦੀ ਦਹਿਲੀਜ਼ ਟੱਪ ਕੇ ਜਵਾਨ ਹੋਈ ਭਾਗੋ ਅੰਤਾਂ ਦੀ ਸੁੰਦਰਤਾ ਦੀ ਮਾਲਕ ਬਣ ਗਈ। ਮਾਪਿਆਂ ਨੇ ਚੰਗਾ ਵਰ ਟੋਲ੍ਹ ਕੇ ਸਰਹਿੰਦ 'ਚ ਵਿਆਹ ਦਿੱਤੀ। ਡੋਲਾ ਅਜੇ ਸਰਹਿੰਦ 'ਚ ਨਹੀਂ ਸੀ ਪਹੁੰਚਾ ਕਿ ਰਸਤੇ ਵਿੱਚੋਂ ਧੱਕੇ ਨਾਲ ਹੀ ਭਾਗੋ ਨੂੰ ਵਜ਼ੀਰ ਖਾਨ ਦੇ ਮਹਿਲੀਂ ਪਹੁੰਚਾ ਦਿੱਤਾ ਗਿਆ। ਵਜ਼ੀਰ ਖਾਨ ਇਸ ਦੀ ਸੁੰਦਰਤਾ ਦੀਆਂ ਸਿਫਤਾਂ ਪਹਿਲਾਂ ਹੀ ਸੁਣ ਚੁੱਕਾ ਸੀ। ਕਈ ਦਿਨ ਰੋ-ਕੁਰਲਾ, ਹਾਰ-ਹੰਭ ਕੇ ਭਾਗੋ ਨੇ ਹਾਲਾਤਾਂ ਨਾਲ ਸਮਝੌਤਾ ਕਰ ਨਵਾਬ ਨਾਲ ਨਿਕਾਹ ਕਰਵਾ ਲਿਆ। ਇਸਲਾਮ ਕਬੂਲ ਕਰਨ 'ਤੇ ਇਸ ਦਾ ਨਾਂ ਜ਼ੈਨਬੁੱਨਿਸਾ ਰੱਖਿਆ ਗਿਆ ਤੇ ਵਜ਼ੀਰ ਖਾਨ ਇਸ ਨੂੰ ਜ਼ੈਨਾ ਕਹਿ ਕੇ ਹੀ ਬੁਲਾਉਂਦਾ। ਸਮਾਂ ਅੱਗੇ ਦੀ ਅੱਗੇ ਲੰਘਦਾ ਗਿਆ। ਭਾਗੋ ਦੇ ਹਿਰਦੇ ਅੰਦਰ ਅਨੰਦਪੁਰ ਸਾਹਿਬ ਦੀਆਂ ਰੌਣਕਾਂ ਉਵੇਂ ਹੀ ਵਸੀਆਂ ਰਹੀਆਂ ਜਿਵੇਂ ਉਸ ਨੇ ਕਦੇ ਦੇਖੀਆਂ ਸਨ। ਅਨੰਦਪੁਰ ਸਾਹਿਬ ਨੂੰ ਪਏ ਘੇਰੇ ਅਤੇ ਯੁੱਧਾਂ ਦਾ ਵੇਰਵਾ ਜ਼ੈਨਾ ਨੂੰ ਮਿਲਦਾ ਰਹਿੰਦਾ ਸੀ, ਉਹ ਆਪਣੇ ਵਸੀਲਿਆਂ ਰਾਹੀਂ ਉੱਥੋਂ ਦਾ ਅਤਾ-ਪਤਾ ਪੁੱਛਦੀ ਰਹਿੰਦੀ। ਜਦੋਂ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਨੂੰ ਗ੍ਰਿਫਤਾਰ ਕਰਕੇ ਠੰਡੇ ਬੁਰਜ 'ਚ ਕੈਦ ਕੀਤਾ ਗਿਆ ਤਾਂ ਇਸ ਅਭਾਗੀ ਖਬਰ ਨੇ ਜ਼ੈਨਾ ਦਾ ਮਨ ਦੁੱਖ

ਨਾਲ ਪੀੜ ਸੁੱਟਿਆ। ਠੰਡੇ ਬੁਰਜ ਦੀ ਖਬਰ ਉਸ ਤੱਕ ਪੁੱਜਦੀ ਰਹਿੰਦੀ, ਉਹ ਵਜ਼ੀਰ ਖਾਨ ਦੇ ਤਰਲੇ ਮਾਰਦੀ ਕਿ ਉਹ ਗੁਰੂ ਜੀ ਦੀ ਮਾਂ ਅਤੇ ਸਾਹਿਬਜ਼ਾਦਿਆਂ ਨੂੰ ਛੱਡ ਦੇਵੇ ਪਰ ਪਾਪੀ ਮਨ 'ਤੇ ਤਰਲਿਆਂ ਦਾ ਕੋਈ ਅਸਰ ਨਾ ਹੋਇਆ। ਜਿਸ ਦਿਨ ਨਿੱਕੀਆਂ ਜਿੰਦਾਂ ਨੂੰ ਨੀਹਾਂ 'ਚ ਚਿਣ ਕੇ ਮਾਰਨ ਦਾ ਹੁਕਮ ਦੇ ਕੇ ਨਵਾਬ ਮਹਿਲੀਂ ਆਇਆ ਤਾਂ ਰਾਣੀ ਜ਼ੈਨਾ ਨੇ ਰੋ-ਰੋ ਕੇ ਹਾਲੋ-ਬੇਹਾਲ ਹੁੰਦਿਆਂ ਹੋਇਆਂ ਸਿਰੇ ਦੇ ਵਾਸਤੇ ਪਾਉਂਦਿਆਂ ਕਿਹਾ ਕਿ ਰਾਜਿਆ! ਇਨ੍ਹਾਂ ਮਾਸੂਮ ਜਿੰਦੜੀਆਂ ਨੂੰ ਮਾਰ ਨਾ। ਗੁਰੂ ਦੇ ਪੁੱਤਰਾਂ ਤੇ ਬੁੱਢੜੀ ਮਾਂ ਨੂੰ ਛੱਡ ਦੇ। ਵੇ ਰਾਜਿਆ! ਇਹ ਲੋਹੜਾ ਨਾ ਮਾਰ ਮੈਥੋਂ ਇਹ ਪਾਪ ਜਰ ਨਹੀਂ ਹੋਣਾ। ਮਾਸੂਮਾਂ ਨੂੰ ਛੁਡਾਉਣ ਲਈ ਰਾਣੀ ਜ਼ੈਨਾ ਨੇ ਵਜ਼ੀਰ ਖਾਨ ਦੇ ਹੱਦੋਂ ਪਰ੍ਹੇ ਤਰਲੇ ਮਾਰੇ ਪਰ ਉਹ ਪੱਥਰ ਦਿਲ ਹੈਵਾਨ ਨੂੰ ਮੋਮ ਨਾ ਕਰ ਸਕੀ। ਅਨੰਦਪੁਰ ਸਾਹਿਬ 'ਚ ਕੁੱਝ ਦਿਨ ਰਹਿਣ ਸਮੇਂ ਸਾਹਿਬਜ਼ਾਦਿਆਂ ਨੂੰ ਹੱਥੀਂ ਖਿਡਾਉਣ ਵਾਲੀ ਜ਼ੈਨਾ ਅੱਜ ਉਨ੍ਹਾਂ ਲਈ ਕੁੱਝ ਵੀ ਨਾ ਕਰ ਸਕਣ ਦੀ ਸੂਰਤ 'ਚ ਬੇਵੱਸ ਹੋ ਕੇ ਧਾਹਾਂ ਮਾਰ ਕੇ ਰੋਣ ਲੱਗ ਪਈ। ਉੱਧਰ ਨਿੱਕੀਆਂ ਜਿੰਦਾਂ ਤੇ ਦਾਦੀ ਮਾਂ ਦੀ ਸ਼ਹਾਦਤ ਹੋ ਗਈ ਏਧਰ ਰਾਣੀ ਜ਼ੈਨਾ ਨੇ ਆਪਣੇ ਸੀਨੇ 'ਚ ਕਟਾਰੀ ਮਾਰ ਕੇ ਆਪਣਾ ਅੰਤ ਕਰ ਲਿਆ। ਉਹ ਉੱਥੇ ਹੀ ਜਾ ਅੱਪੜੀ ਜਿੱਥੇ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਗਈਆਂ ਸਨ।

**ਨੋਟ - ਜ਼ੈਨਾ ਦਾ ਵਿਰਲਾਪ** ਦੇ ਸਿਰਲੇਖ ਹੇਠ ਭਾਈ ਵੀਰ ਸਿੰਘ ਜੀ ਨੇ ਅਪ੍ਰੈਲ, ੧੯੦੨ ਈ: ਨੂੰ ਪਹਿਲੀ ਵਾਰ ਖਾਲਸਾ ਸਮਾਚਾਰ ਅਖਬਾਰ 'ਚ ਇਸ ਨੂੰ ਪ੍ਰਕਾਸ਼ਿਆ। ਇਸਨੂੰ ਬਾਅਦ ਵਿੱਚ **ਸ੍ਰੀ ਕਲਗੀਧਰ ਚਮਤਕਾਰ** 'ਚ ਅੰਕਿਤ ਕੀਤਾ ਗਿਆ।



# ਸ਼ਹੀਦੀਆਂ ਤੋਂ ਬਾਅਦ ਵਜ਼ੀਰ ਖਾਨ ਦੀ ਹਾਲਤ

ਛੋਟੇ ਸਾਹਿਬਜ਼ਾਦਿਆਂ ਅਤੇ ਦਾਦੀ ਮਾਂ ਦੀ ਸ਼ਹੀਦੀ ਤੋਂ ਬਾਅਦ ਰਾਣੀ ਜ਼ੈਨਾ ਵੀ ਸ਼ਹੀਦ ਹੋ ਗਈ ਤੇ ਮੋਤੀ ਰਾਮ ਮਹਿਰੇ ਨੂੰ ਪਰਿਵਾਰ ਸਮੇਤ ਕੋਹਲੂ ਵਿੱਚ ਪੀੜ ਦਿੱਤਾ ਗਿਆ। ਇਨ੍ਹਾਂ ਸ਼ਹੀਦੀਆਂ ਤੋਂ ਬਾਅਦ ਵਜ਼ੀਰ ਖਾਨ ਦੀ ਆਤਮਾ ਤੋਂ ਇਹ ਬੱਜਰ ਪਾਪਾਂ ਦਾ ਭਾਰ ਝੱਲ ਨਾ ਹੋਇਆ ਤੇ ਉਹ ਸਰੀਰਕ ਅਤੇ ਮਾਨਸਿਕ ਰੋਗੀ ਹੋ ਗਿਆ। ਕਦੇ ਉਸ ਦੇ ਪੇਟ 'ਚ ਸੂਲ ਹੋਣ ਲੱਗਦਾ ਤੇ ਕਦੇ ਅਫਾਰਾ ਪੈ ਜਾਂਦਾ। ਦਿਨ ਨੂੰ ਡਰਿਆ-ਸਹਿਮਿਆ ਹੋਇਆ ਰਹਿੰਦਾ ਤੇ ਰਾਤ ਨੂੰ ਸੁੱਤਾ ਪਿਆ ਬੁੜ-ਬੁੜਾਉਂਦਾ ਹੋਇਆ ਹਾਇ-ਹਾਇ ਕਰਦਾ ਪਲੰਘ ਤੋਂ ਉੱਠ ਨੱਠਦਾ। ਪੁੱਛਣ 'ਤੇ ਉਹ ਦੱਸਦਾ ਕਿ ਜਿਨ੍ਹਾਂ ਬਾਲਕਾਂ ਨੂੰ ਉਸ ਨੇ ਮਰਵਾਇਆ ਹੈ ਉਹ ਨੀਲੇ ਬਾਣੇ 'ਚ ਆ ਕੇ ਰਾਤ ਨੂੰ ਮੇਰੇ ਸੋਟੇ ਮਾਰਦੇ ਨੇ ਤੇ ਹਰ ਵੇਲੇ ਮੇਰੇ ਦੁਆਲੇ ਕਟਾਰਾਂ ਲੈ ਕੇ ਫਿਰਦੇ ਰਹਿੰਦੇ ਹਨ। ਜਦੋਂ ਉਸ ਨੂੰ ਦਿਨ-ਰਾਤ ਵੀ ਚੈਨ ਨਾ ਆਇਆ ਤਾਂ ਕਈ ਮੁਲਾਣਿਆਂ ਨੂੰ ਸੱਦ ਕੇ ਉਨ੍ਹਾਂ ਤੋਂ ਧਾਗੇ-ਤਵੀਤਾਂ ਰਾਹੀਂ ਗੁਪਤ ਰੂਹਾਂ ਦਾ ਬੰਨ੍ਹਣ ਕਰਵਾਇਆ। ਇਹ ਸਭ ਕੁੱਝ ਕਰਨ ਨਾਲ ਪਾਪੀ ਨਵਾਬ ਦਾ ਅੱਗੇ ਨਾਲੋਂ ਵੀ ਬੁਰਾ ਹਾਲ ਹੋ ਗਿਆ। ਜਿੱਥੇ ਸਾਹਿਬਜ਼ਾਦੇ ਸ਼ਹੀਦ ਕੀਤੇ ਸੀ, ਜੇਕਰ ਕੋਈ ਸਿਪਾਹੀ ਜਾਂ ਹੋਰ ਕੋਈ ਵੀ ਉੱਧਰ ਪਿਸ਼ਾਬ ਆਦਿਕ ਕਿਰਿਆ ਕਰਨ ਜਾਂਦਾ ਤਾਂ ਉਹ ਉੱਥੇ ਹੀ ਡਿੱਗ ਜਾਂਦਾ ਕਿ ਜਿਵੇਂ ਉਸ ਨੂੰ ਕਿਸੇ ਨੇ ਫੜ ਕੇ ਸੁੱਟਿਆ ਹੋਵੇ। ਅਜਿਹੀ ਕਿਰਿਆ ਕਰਨ 'ਤੇ ਬਹੁਤ ਕਸ਼ਟ ਹੁੰਦਾ ਤੇ ਉਹ ਰੋਗੀ ਹੋ ਜਾਂਦੇ। ਤੁਰਕ ਸਿਪਾਹੀ ਜਾਂ ਨੌਕਰ ਜਦੋਂ ਵੀ ਆਪਸ ਵਿੱਚ ਇਕੱਠੇ ਹੋ ਕੇ ਬੈਠਦੇ ਤਾਂ ਇੱਕ-ਦੂਜੇ ਨਾਲ ਡਰੇ ਹੋਏ ਮਨ ਨਾਲ ਗੱਲਾਂ ਕਰਦੇ ਕਿ ਓਧਰ (ਸ਼ਹੀਦੀ ਸਥਾਨ) ਵੱਲ ਨਾ ਜਾਇਓ, ਨਹੀਂ ਤਾਂ ਮਾਰੇ ਜਾਓਗੇ। ਮੌਲਾਣਿਆਂ ਨੇ ਇਕੱਠੇ ਹੋ ਕੇ ਵਜ਼ੀਰ ਖਾਨ ਲਈ ਪ੍ਰਾਰਥਨਾ ਕੀਤੀ ਤੇ ਕੁਰਾਨ ਵਿੱਚੋ ਇਸਲਾਮ ਧਰਮ ਦਾ ਮੂਲ ਮੰਤ੍ਰ ਵੀ ਪੜ੍ਹਿਆ ਜੋ ਰੋਗੀਆਂ ਦੇ ਰੋਗ ਦੂਰ ਕਰਨ ਲਈ ਅਤੇ ਮਰੇ ਹੋਏ ਪ੍ਰਾਣੀਆਂ ਦੇ ਭਲੇ ਲਈ ਪੜ੍ਹਿਆ ਜਾਂਦਾ ਹੈ। ਇਹ ਸਭ ਕੁੱਝ ਕਰਨ ਨਾਲ ਵੀ ਵਜ਼ੀਰ ਖਾਨ ਨੂੰ ਦਿਨੇ-ਰਾਤੀਂ ਚੈਨ ਨਾ ਆਇਆ ਤੇ ਉਸ ਦੇ ਤਨ-ਮਨ ਨੂੰ ਤੜਫਣਾ ਹੀ ਲੱਗੀ ਰਹੇ। ਮੌਲਾਣਿਆਂ ਕੋਲੋਂ ਕੁੱਝ ਨਾ ਹੁੰਦਾ ਦੇਖ ਕੇ ਉਹ ਹਿੰਦੂ ਧਰਮ ਦੇ ਲੋਕਾਂ ਕੋਲੋਂ ਸਿਰ ਪਈ ਮੁਸੀਬਤ ਦਾ ਉਪਾਅ ਪੁੱਛਣ ਲੱਗਾ। ਇੱਕ ਦਿਨ ਕੋਟ ਕਪੂਰੇ ਦਾ ਚੌਧਰੀ ਕਪੂਰਾ ਬਰਾੜ ਸਰਹਿੰਦ ਮਾਮਲਾ ਦੇਣ ਲਈ ਆਇਆ ਤਾਂ ਵਜ਼ੀਰ ਖਾਨ ਨੇ ਆਪਣੇ ਹਾਲਾਤਾਂ ਬਾਰੇ ਉਸ ਨੂੰ ਦੱਸਿਆ। ਕਪੂਰਾ ਚੌਧਰੀ ਗੁਰੂ ਘਰ ਨਾਲ ਪ੍ਰੀਤ ਰੱਖਦਾ ਸੀ ਤੇ ਮੁਗਲ

ਹਕੂਮਤ ਤੋਂ ਵੀ ਡਰਦਾ ਸੀ ਜੋ ਬਾਅਦ 'ਚ ਦਸ਼ਮੇਸ਼ ਜੀ ਕੋਲੋਂ ਅੰਮ੍ਰਿਤ ਛਕ ਕੇ ਕਪੂਰ ਸਿੰਘ ਬਣ ਗਿਆ ਸੀ। ਕਪੂਰੇ ਨੇ ਵਜ਼ੀਰ ਖਾਨ ਨੂੰ ਕਿਹਾ ਕਿ ਜਿੱਥੇ ਗੁਰੂ ਜੀ ਦੇ ਬੱਚੇ ਨੀਹਾਂ 'ਚ ਚਿਣਾਏ ਸੀ ਉੱਥੇ ਉਨ੍ਹਾਂ ਦੀ ਜਗ੍ਹਾ (ਸਥਾਨ) ਬਣਾ ਦੇਵੋ ਤੇ ਹਰ ਰਾਤ ਨੂੰ ਉੱਥੇ ਦੀਵਾ ਜਗਾਵੋ। ਉੱਥੇ ਕੜਾਹ ਪ੍ਰਸ਼ਾਦ ਕਰਕੇ ਅਰਦਾਸ ਕਰਾਵੋ। ਕਿਸੇ ਇੱਕ ਸਿੱਖ ਨੂੰ ਉੱਥੇ ਸੱਦ ਕੇ ਉਸ ਪਾਸੋਂ ਇਹ ਸਾਰਾ ਕੁੱਝ ਕਰਵਾ ਲਓ। ਕਪੂਰਾ ਇਹ ਨਸੀਹਤ ਵਜ਼ੀਰ ਖਾਨ ਨੂੰ ਦੇ ਕੇ ਵਾਪਸ ਆਪਣੀ ਰਿਆਸਤ ਕੋਟ ਕਪੂਰੇ ਨੂੰ ਚਲਾ ਗਿਆ। **ਮਰਦਾ ਕੀ ਨਹੀਂ ਕਰਦਾ** ਦੇ ਅਖਾਣ ਅਨੁਸਾਰ ਪਾਪੀ ਵਜ਼ੀਰ ਖਾਨ ਨੇ ਤੁਰੰਤ ਹੀ ਕਿਸੇ ਸਿੱਖ ਪਾਸੋਂ ਸ਼ਹੀਦੀ ਸਥਾਨ 'ਤੇ ਚਬੂਤਰਾ (ਥੜਾ) ਬਣਾ ਕੇ ਓਸੇ ਸਿੱਖ ਨੂੰ ਉਸ ਥੜੇ ਦੀ ਸੇਵਾ ਲਈ ਨੀਯਤ ਕਰ ਦਿੱਤਾ।

**ਬਜੀਰੈ ਮਨਜੂਰ ਸਭ ਕਰ ਲਈ, ਅਪਨੇ ਦੁਖ ਤੇ ਦੇਰ ਨ ਕਈ।**
**ਦੀਨੋ ਖਰਚ ਚਬੂਤਰੈ ਲਾਇ, ਐਸੇ ਦਯੋ ਉਨ ਬੂਢਨ ਬਤਾਇ॥**
ਸ੍ਰੀ ਗੁਰ ਪੰਥ ਪ੍ਰਕਾਸ਼-ਭਾਈ ਰਤਨ ਸਿੰਘ ਭੰਗੂ

੧੭੬੪ ਈ: ਨੂੰ ਸਰਹਿੰਦ ਦਾ ਨਾਸ਼ ਕਰਨ ਤੋਂ ਬਾਅਦ ਸਿੱਖ ਮਿਸਲਾਂ ਦੇ ਸਰਦਾਰਾਂ ਨੇ ਸਿਆਣੀ ਉਮਰ ਦੇ ਬਜ਼ੁਰਗਾਂ ਨੂੰ ਸੱਦ ਬੁਲਾਇਆ ਤਾਂ ਕਿ ਉਹ ਸਾਹਿਬਜ਼ਾਦਿਆਂ ਦੇ ਸਥਾਨਾਂ ਦੀ ਜਾਣਕਾਰੀ ਦੇਣ। ਬਜ਼ੁਰਗਾਂ ਨੇ ਠੰਡਾ ਬੁਰਜ, ਸ਼ਹੀਦੀ ਸਥਾਨ ਅਤੇ ਜੋਤੀ ਸਰੂਪ ਦੇ ਸਥਾਨਾਂ ਦੀ ਨਿਸ਼ਾਨ ਦੇਹੀ ਕਰਦਿਆਂ ਹੋਇਆਂ ਵਜ਼ੀਰ ਖਾਨ ਦੀ ਹਾਲਤ ਦਾ ਵੇਰਵਾ ਵੀ ਸੁਣਾਇਆ ਜੋ **ਸ੍ਰੀ ਗੁਰ ਪੰਥ ਪ੍ਰਕਾਸ਼** ਵਿੱਚ ਦਰਜ ਹੈ। ਭਾਈ ਰਤਨ ਸਿੰਘ ਭੰਗੂ ਦਾ ਪਿਤਾ ਰਾਇ ਸਿੰਘ ਵੀ ਸਰਹਿੰਦ ਫਤਹਿ ਵਿੱਚ ਸ਼ਾਮਿਲ ਸੀ ਉਸ ਨੇ ਜੋ ਦੱਸਿਆ ਉਹ ਭੰਗੂ ਜੀ ਨੇ ਲਿਖਿਆ ਹੈ। ਗਿਆਨੀ ਗਿਆਨ ਸਿੰਘ ਜੀ ਦੇ **ਪੰਥ ਪ੍ਰਕਾਸ਼** ਵਿੱਚ ਵੀ ਉਪਰੋਕਤ ਵਾਰਤਾ ਦਰਜ ਹੈ। ਸਾਹਿਬਜ਼ਾਦਿਆਂ ਨੇ ਸ਼ਹੀਦ ਹੋਣ ਤੋਂ ਬਾਅਦ ਪਾਪੀ ਵਜ਼ੀਰ ਖਾਨ ਨੂੰ ਇਹ ਦਰਸਾ ਦਿੱਤਾ ਕਿ ਸ਼ਹੀਦ ਕਦੇ ਮਰਦੇ ਨਹੀਂ ਹੁੰਦੇ। ਸ਼ਹੀਦੀਆਂ ਤੋਂ ਬਾਅਦ ਵਜ਼ੀਰ ਖਾਨ ਕਦੇ ਵੀ ਸੁੱਖ ਦੀ ਨੀਂਦ ਨਾ ਸੌਂ ਸਕਿਆ। ਉਹ ਤਨੋ-ਮਨੋ ਸੜਦਾ ਹੋਇਆ ਅੰਤ ਨੂੰ ਨਰਕਾਂ ਦੀ ਅਗਨੀ ਵਿੱਚ ਜਾ ਸੜਿਆ।



# ਵਾਰ ਦੀਏ ਸੁਤ ਚਾਰ

ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀ ਸ਼ਹੀਦੀ ਦੀ ਕੰਨਸੋਅ ਤਾਂ ਦਸਮ ਪਿਤਾ ਜੀ ਨੂੰ ਮਾਛੀਵਾੜੇ ਤੇ ਆਲਮਗੀਰ ਦੇ ਵਿਚਾਲੇ ਹੀ ਮਿਲ ਗਈ ਸੀ। ਪਰ ਇਸ ਸ਼ਹੀਦੀ ਸਾਕੇ ਦੀ ਪੂਰੀ ਜਾਣਕਾਰੀ ਪਾਤਸ਼ਾਹ ਜੀ ਦੇ ਹੁਕਮ ਨਾਲ ਰਾਇ ਕੱਲ੍ਹਾ ਦਾ ਭੇਜਿਆ ਆਦਮੀ ਨੂਰਾ ਮਾਹੀ ਪਿੰਡ ਜੱਟ ਪੁਰਾ ’ਚ ਲੈ ਕੇ ਆਇਆ। ਉਸਨੇ ਸਾਰਾ ਸਾਕਾ ਦਰਦ ਭਰੀ ਆਵਾਜ਼ ਵਿੱਚ ਹਟਕੋਰੇ ਲੈਂਦਿਆਂ ਸੁਣਾਇਆ। ਦਸਮ ਪਿਤਾ ਜੀ ਨੇ ਗੰਭੀਰਤਾ ਤੇ ਪੂਰੀ ਅਡੋਲਤਾ ਵਿਚ ਕਾਹੀ ਦੇ ਬੂਟੇ ਦੀਆਂ ਜੜ੍ਹਾਂ 'ਚ ਤੀਰ ਮਾਰਦਿਆਂ ਸੁਣਿਆ। ਸਾਰੀ ਵਾਰਤਾ ਸੁਣਾ ਨੂਰੇ ਮਾਹੀ ਦੀਆਂ ਧਾਹਾਂ ਨਿਕਲ ਗਈਆਂ। ਰਾਇ ਕੱਲ੍ਹਾ ਅਤੇ ਸਾਰੀ ਸੰਗਤ ਇਸ ਦਰਦ ਨੂੰ ਸਹਾਰ ਨਾ ਸਕੇ, ਸਭ ਦੀਆਂ ਅੱਖਾਂ ਅੱਥਰੂਆਂ ਨਾਲ ਭਿੱਜ ਗਈਆਂ। ਕਲਗੀਧਰ ਜੀ ਕੁੱਝ ਦੇਰ ਚੁੱਪ ਰਹਿਣ ਮਗਰੋਂ ਕਾਹੀ ਦੇ ਬੂਟੇ ਨੂੰ ਪੁੱਟ ਕੇ ਹੱਥ ਵਿੱਚ ਫੜਕੇ ਕਹਿਣ ਲੱਗੇ ਹੁਣ ਜ਼ਾਲਮ ਸਰਕਾਰ ਦੀ ਜੜ੍ਹ ਪੁੱਟੀ ਗਈ ਹੈ। ਸ਼ਹੀਦਾਂ ਦਾ ਖ਼ੂਨ ਜ਼ੁਲਮੀਂ ਰਾਜ ਦੀਆਂ ਜ਼ੜ੍ਹਾਂ ਹਿਲਾ ਦੇਵੇਗਾ।

**ਤੁਰਕਨ ਕੀ ਜੜ ਕਾਟਿ, ਗਏ ਸੁ ਸਾਚੇ ਖੰਡ ਮੈਂ॥**
**ਜਸ ਕੇ ਭਰੇ ਸੁ ਮਾਟ, ਧਰਮ ਰਾਖਿ ਧਰ ਤੇ ਗਏ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਮੇਰੇ ਪੁੱਤਰ ਮਰੇ ਨਹੀਂ, ਉਹ ਧਰਮ ਤੋਂ ਜਾਨ ਵਾਰ ਕੇ ਗਏ ਨੇ, ਉਹਨਾਂ ਦੀ ਸ਼ਹੀਦੀ ਰੰਗ ਲਿਆਵੇਗੀ। ਫਿਰ ਪਾਤਸ਼ਾਹ ਜੀ ਨੇ **ਗੁਜਰੀ ਉਜਰੀ** ਕਿਹਾ ਤੇ ਆਪਣੀ ਮਾਤਾ ਜੀ ਦੀ ਕੁਰਬਾਨੀ ਨੂੰ ਧੰਨ ਧੰਨ ਕਹਿ ਕੇ ਸਤਿਕਾਰਿਆ।

**ਗੁਰੂ ਗੋਬਿੰਦ ਸਿੰਘ ਜੀ ਸੁਨਯੋ, ਗਏ ਸੁ ਸਾਚੇ ਖੰਡ ਮੈਂ।**
**ਗੁਜਰੀ ਉਜਰੀ ਤਬ ਕਹਯੋ, ਫੁਨ ਕਹਯੋ ਧੰਨ ਧੰਨ ਮਾਤ॥**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

**ਗੁਜਰੀ ਉਜਰੀ** ਤੋਂ ਭਾਵ ਜਿਸ ਦਾ ਸਭ ਕੁੱਝ ਉੱਜੜ ਜਾਵੇ, ਔਲਾਦ ਦੇ

ਖ਼ਤਮ ਹੋ ਜਾਣ ਦਾ ਸੂਚਕ ਹੈ। ਪਾਤਸ਼ਾਹ ਜੀ ਨੇ ਕਿਹਾ ਮਲੇਰੀਆਂ ਦੀ ਜੜ੍ਹ ਰਹੇਗੀ ਮਲੇਛਾਂ ਦੀ ਖਤਮ ਹੋ ਜਾਵੇਗੀ। ਮਲੇਰ ਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖਾਂ ਨੇ ਮਾਸੂਮਾਂ ਨੂੰ ਮਾਰਨ ਤੇ ਹਾਅ ਦਾ ਨਾਅਰਾ ਮਾਰਿਆ ਸੀ। ਸਿੱਖ ਜਗਤ ਉਹਨਾਂ ਨੂੰ ਬਹੁਤ ਸਤਿਕਾਰ ਦੀ ਨਿਗ੍ਹਾ ਨਾਲ ਦੇਖਦਾ ਹੈ ਤਾਂ ਹੀ ਹੁਣ ਤੱਕ ਮਲੇਰ ਕੋਟਲਾ ਜਿਉਂ ਦਾ ਤਿਉਂ ਵਸਿਆ ਰਿਹਾ। ਕਲਗੀਧਰ ਪਾਤਸ਼ਾਹ ਜੀ ਨੇ ਸਰਹਿੰਦ ਸ਼ਹਿਰ ਬਾਰੇ ਕਿਹਾ –

**ਦੋਹਰਾ**

**ਗੁਰੂ ਗੋਬਿੰਦ ਸਿੰਘ ਬੋਲ ਕੈ, ਐਸੋ ਕਹਯੋ ਸੁਨਾਇ॥**
**ਜੇ ਕੋ ਸਿਖ ਮੇਰਾ ਹੋਇ, ਸੀਰੰਦ ਕੀ ਈਂਟ ਨਦੀ ਮਹਿ ਪਾਇ॥**

ਕ੍ਰਿਤ – ਭਾਈ ਦੁੱਨਾ ਸਿੰਘ ਹੰਡੂਰੀਆ

ਪਾਤਸ਼ਾਹ ਜੀ ਦਾ ਭਾਵ ਸੀ ਜਿਸ ਸ਼ਹਿਰ ਵਿੱਚ ਏਨਾ ਵੱਡਾ ਪਾਪ ਹੋਇਆ ਹੋਵੇ, ਉਸ ਪਾਪੀ ਸ਼ਹਿਰ ਦੀ ਮੇਰੇ ਸਿੱਖ ਇੱਟ ਨਾਲ ਇੱਟ ਖੜਕਾ ਦੇਣਗੇ। ਇਸ ਦੀਆਂ ਇੱਟਾਂ ਨਦੀ ਵਿੱਚ ਪਾ ਦੇਣਗੇ, ਸਰਹਿੰਦ ਉੱਜੜ ਜਾਵੇਗੀ। ਉਸ ਦਿਨ ਤੋਂ ਸਿੱਖ ਇਸਨੂੰ ਗੁਰੂ ਮਾਰੀ ਸਰਹਿੰਦ ਕਹਿਣ ਲੱਗ ਪਏ। ਕੋਲ ਬੈਠੇ ਰਾਇ ਕੱਲ੍ਹਾ ਨੇ ਕਿਹਾ ਪਾਤਸ਼ਾਹ ਜੀ ਮੈਨੂੰ ਰੱਖ ਲਵੋ, ਮੈਂ ਵੀ ਮੁਗਲ ਸਰਕਾਰ ਵਿਚ ਸ਼ਾਮਿਲ ਹਾਂ। ਮੈਨੂੰ ਉਹਨਾਂ ਪਾਪੀਆਂ ਵਿੱਚ ਨਾ ਰਲਾਵੋ ਤਾਂ ਪਾਤਸ਼ਾਹ ਜੀ ਨੇ ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਇਕ ਸ੍ਰੀ ਸਾਹਿਬ ਅਤੇ ਗੰਗਾ ਸਾਗਰ ਦੀ ਬਖ਼ਸਿਸ਼ ਕੀਤੀ ਤੇ ਕਿਹਾ ਜਦੋਂ ਤੱਕ ਤੁਸੀਂ ਇਸ ਦਾ ਸਤਿਕਾਰ ਕਰੋਗੇ ਤੁਹਾਡਾ ਖਾਨਦਾਨ ਬਹੁਤ ਵਧੇ ਫੁੱਲੇਗਾ। ਸਤਿਗੁਰੂ ਜੀ ਨੇ ਸਭ ਸੰਗਤ ਨੂੰ ਧਰਵਾਸ ਦੇ ਕੇ ਸੋਗ ਰਹਿਤ ਕੀਤਾ ਤੇ ਅਕਾਲਪੁਰਖ ਦਾ ਭਾਣਾ ਮੰਨਣ ਲਈ ਕਿਹਾ। ਲੰਮੇ ਤੇ ਜੱਟਪੁਰਾ ਦੋ ਪਿੰਡ ਨੇੜੇ-ਨੇੜੇ ਹੋਣ ਕਰਕੇ ਬੋਲਣ ਵਿੱਚ ਇੱਕਠੇ ਲੰਮੇ ਜੱਟਪੁਰਾ ਕਿਹਾ ਜਾਂਦਾ ਹੈ। ਇਹ ਅਸਥਾਨ ਗੁਰੂ ਗੋਬਿੰਦ ਸਿੰਘ ਜੀ ਮਾਰਗ ਉੱਪਰ ਆਉਂਦਾ ਹੈ ਤੇ ਗੁਰਦੁਆਰਾ ਮੇਹਦੀਆਣਾ ਸਾਹਿਬ ਦੇ ਨਜ਼ਦੀਕ ਹੈ।

ਏਥੋਂ ਪਾਤਸ਼ਾਹ ਜੀ ਜ਼ੁਲਮ ਦੀ ਜੜ੍ਹ ਪੁੱਟ ਕੇ ਚਲਦੇ-ਚਲਦੇ ਤਲਵੰਡੀ ਸਾਬੋ ਦਮਦਮਾ ਸਾਹਿਬ ਜਾ ਵਿਰਾਜੇ। ਇਹ ਭਾਈ ਡੱਲੇ ਚੌਧਰੀ ਦਾ ਇਲਾਕਾ ਸੀ, ਉਸ ਨੇ

ਬਹੁਤ ਸੇਵਾ ਕੀਤੀ। ਪਾਤਸ਼ਾਹ ਜੀ ਬਹੁਤ ਸਮਾਂ ਡੱਲੇ ਚੌਧਰੀ ਪਾਸ ਰਹੇ। ਇੱਕ ਦਿਨ ਭਾਈ ਡੱਲੇ ਦੀ ਪਤਨੀ ਬੀਬੀ ਕਪੂਰੋ ਨੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ ਜੋ **ਗੁਰੂ ਕੀਆਂ ਸਾਖੀਆਂ** ਵਿੱਚ ਇਸ ਤਰ੍ਹਾਂ ਅੰਕਿਤ ਹੈ:-

**ਬੀਬੀ ਕਪੂਰੋ ਨੇ ਸਹਿਤ ਅਦਬ ਬੇਨਤੀ ਕੀ ਮਹਾਰਾਜ! ਬੜੀ ਮਾਤਾ ਜੀ ਤੇ ਚਾਰੇ ਸਾਹਿਬਜ਼ਾਦੇ ਗੁਰਪੁਰੀ ਪਧਾਰ ਚੁਕੇ ਹਨ-ਬਾਕੀ ਦੋਵੇਂ ਮਾਤਾਵਾਂ ਕਿੱਥੇ ਹਨ? ਸਤਿਗੁਰਾਂ ਬੀਬੀ ਕਪੂਰੋ ਕੀ ਤਰਫ ਦੇਖਾ, ਬਚਨ ਹੋਆ, ਇਹ ਦੋਵੇਂ ਏਸ ਵੇਲੇ ਦਿਹਲੀ ਮੇਂ ਹੈ। ਬੀਬੀ ਕਪੂਰੋ ਨੇ ਕਹਾ, ਮਹਾਰਾਜ! ਉਨ੍ਹੈ ਇਥੇ ਬੁਲਾਨਾ ਚਾਹੀਏ। ਗੁਰੂ ਜੀ ਨੇ ਕਹਾ, ਜਿਵੇਂ ਤੁਸਾਂ ਕੀ ਰਜ਼ਾ।ਬੀਬੀ ਕਪੂਰੋ ਨੇ ਰਾਇ ਡੱਲਾ ਸੇ ਕਹ ਕੇ ਦੋਵੇਂ ਮਾਤਾਵਾਂ ਕੋ ਬੁਲਾਨੇ ਕਾ ਫੈਸਲਾ ਕਰ ਲਿਆ। ਅਗਲੇ ਦਿਹੁੰ ਰਾਇ ਡੱਲੇ ਨੇ ਸਾਂਢਨੀ-ਸਵਾਰ ਦਿਹਲੀ ਕੀ ਤਰਫ ਰਵਾਨਾ ਕੀਏ। ਇਹ ਦੋਵੇਂ ਸੱਜਨ ਸਾਂਢਨੀਆਂ ਸੇ ਉਤਰ ਦੋਹਾਂ ਮਾਤਾਵਾਂ ਨੂੰ ਨਮਸਕਾਰ ਕਰ ਕੇ ਗੁਰੂ ਜੀ ਵਲੋਂ ਲਿਖੀ ਪਾਤੀ ਮਾਤਾ ਸੁੰਦਰ ਸਰੂਪ ਜੀ ਕੇ ਹਾਥ ਮੇਂ ਫੜਾਈ।**

**ਦੋਵੇਂ ਮਾਤਾ ਭਾਈ ਸ਼ੀਹਾ ਸਿੰਘ ਤੇ ਸ਼ਹਿਰ ਦੀ ਸਿੱਖ ਸੰਗਤ ਕੋ ਗੈਲ ਲੈ ਦਿਹਲੀ ਸੇ ਸਾਬੋ ਕੀ ਤਲਵੰਡੀ ਕੋ ਤਿਆਰ ਹੋਈਆਂ। ਰਸਤੇ ਕਾ ਪੰਧ ਮੁਕਾਇ ਇਹ ਸਾਰੇ ਸਾਬੋ ਕੀ ਤਲਵੰਡੀ ਮੇਂ ਜਾਇ ਪਹੁੰਚੇ। ਮਾਤਾ ਸੁੰਦਰ ਸਰੂਪ ਕੌਰ ਤੇ ਮਾਤਾ ਸਾਹਿਬ ਕੌਰਾਂ ਦੋਵੇਂ ਨਮਸਕਾਰ ਕਰ ਕੇ ਸਤਿਗੁਰਾਂ ਕੇ ਗੈਲ ਬੈਠ ਗਈਆਂ। ਮਾਤਾ ਸੰਦਰ ਸਰੂਪ ਕੌਰ ਨੇ ਸਹਿਤ ਅਧੀਨਗੀ ਗੁਰੂ ਜੀ ਸੇ ਪੂਛਾ, ਮਹਾਰਾਜ! ਬੜੀ ਮਾਤਾ ਤੇ ਚਾਰੇ ਨਿੱਕੀਆਂ ਜਿੰਦਾਂ ਲਗੇ ਦਰਬਾਰ ਵਿੱਚ ਨਜ਼ਰ ਨਹੀਂ ਆ ਰਹੀਆਂ ਹਨ, ਉਹ ਕਿੱਥੇ ਹਨ? ਸਤਿਗੁਰਾਂ ਕਿਹਾਂ ਸੁੰਦਰੀ! ਉਹ ਪੰਜੇ ਧਰਮ ਦੀ ਖਾਤਰ ਸ਼ਹੀਦੀਆਂ ਪਾਇ ਗਏ ਹਨ। ਇਹ ਸਭੋ ਕੁਝ ਉਸ ਮਹਾਂ ਕਾਲ ਦੇ ਭਾਣੇ ਬੀਚ ਹੋਆ ਹੈ। ਭਾਣੇ ਨੂੰ ਮੰਨਣਾ ਚਾਹੀਦਾ ਹੈ। ਬੜੇ ਅਵਤਾਰ ਰਿਸ਼ੀ ਮੁਨੀ ਭਾਣੇ ਨੂੰ ਮੰਨਦੇ ਆਏ ਹਨ ਭਾਣਾ ਅਮਿੱਟ ਹੈ ਇਹ ਮਿਟ ਨਹੀਂ ਸਕਤਾ**

ਮਾਤਾ ਸੁੰਦਰ ਕੌਰ ਜੀ ਦੇ ਸਾਹਿਬਜ਼ਾਦਿਆਂ ਦੇ ਬਾਰੇ ਪੁੱਛਣ ਤੇ ਪਾਤਸ਼ਾਹ ਜੀ ਨੇ ਸਭ ਸੰਗਤ ਵੱਲ ਇਸ਼ਾਰਾ ਕਰਕੇ ਕਿਹਾ-

**ਇਨ ਪੁਤਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ॥**
**ਚਾਰ ਮੂਏ ਤੋ ਕਿਆ ਭਯਾ ਜੀਵਤ ਕਈ ਹਜਾਰ॥**

ਪਾਤਸ਼ਾਹ ਜੀ ਨੇ ਦ੍ਰਿੜਤਾ ਨਾਲ ਕਿਹਾ ਮੈਂ ਇਹਨਾਂ ਪੁੱਤਰਾਂ ਦੀ ਖਾਤਿਰ ਆਪਣੇ ਚਾਰ ਪੁੱਤਰ ਵਾਰ ਦਿੱਤੇ ਨੇ, ਉਹਨਾਂ ਦੇ ਬਦਲੇ ਇਹ ਹਜ਼ਾਰਾਂ ਜਿਉਂਦੇ ਹਨ। ਇਹ ਸੁਣਕੇ ਮਤਾਵਾਂ ਤੋਂ ਵਿਛੋੜੇ ਦਾ ਦਰਦ ਅਸਹਿ ਹੋ ਗਿਆ। ਆਂਦਰਾਂ ਦਾ ਦੁੱਖ ਝੱਲ ਨਾ ਹੋਇਆ, ਅੱਥਰੂ ਬਣ ਅੱਖਾਂ 'ਚ ਵਹਿ ਤੁਰਿਆ, ਸਾਰੀ ਸੰਗਤ ਵਿਰਲਾਪ ਕਰਨ ਲੱਗੀ। ਪਾਤਸ਼ਾਹ ਜੀ ਨੇ ਸਭ ਨੂੰ ਦਿਲਾਸਾ ਦਿੱਤਾ ਤੇ ਕਿਹਾ ਉਹ ਸੱਚਖੰਡ ਦੇ ਵਾਸੀ ਬਣੇ ਹਨ, ਉਹਨਾਂ ਦੀ ਸ਼ਹੀਦੀ ਤੇ ਸਾਨੂੰ ਮਾਣ ਹੋਣਾ ਚਾਹੀਦਾ। ਏਸੇ ਤਰ੍ਹਾਂ ਦੁੱਖ ਭਰੀਆਂ ਵਿਚਾਰਾਂ ਚਲਦੀਆਂ ਰਹੀਆਂ। ਭਾਈ ਡੱਲੇ ਨੇ ਕਿਹਾ ਪਾਤਸ਼ਾਹ ਜੀ ਮਾਤਾਵਾਂ ਨੂੰ ਮੇਰੇ ਘਰ ਭੇਜ ਦਿਓ ਮੈਂ ਇਹਨਾਂ ਲਈ ਵੱਖਰਾ ਘਰ ਖਾਲੀ ਕਰਵਾ ਦਿੱਤਾ ਹੈ। ਮਾਤਾਵਾਂ ਨੇ ਕਿਹਾ ਨਹੀਂ ਭਾਈ ਅਸੀਂ ਆਪਣੇ ਸੁਆਮੀ ਦੇ ਚਰਨਾਂ 'ਚ ਹੀ ਰਹਾਂਗੀਆਂ, ਸਾਨੂੰ ਬਹੁਤ ਦੇਰ ਬਾਅਦ ਦਰਸ਼ਨ ਹੋਏ ਹਨ। ਭਾਈ ਡੱਲੇ ਨੇ ਮਾਤਾਵਾਂ ਦਾ ਹੁਕਮ ਮੰਨ ਇੱਕ ਵੱਖਰਾ ਤੰਬੂ ਗੁਰੂ ਜੀ ਦੇ ਤੰਬੂ ਦੇ ਨਾਲ ਲੁਆ ਦਿੱਤਾ। ਰਾਤ ਦੇਰ ਤੱਕ ਮਾਤਾਵਾਂ ਸਾਰਾ ਹਾਲ ਪਾਤਸ਼ਾਹ ਜੀ ਤੋਂ ਪੁੱਛਦੀਆਂ ਰਹੀਆਂ ਜਿਨ੍ਹਾਂ ਦੇ ਜੁਆਨ ਤੇ ਚਾਰ ਪੁੱਤ ਵਿਛੋੜਾ ਦੇ ਗਏ ਹੋਣ ਉਹਨਾਂ ਨੂੰ ਨੀਂਦ ਕਿਵੇਂ ਆਵੇ। ਅਨੰਦਪੁਰ ਸਾਹਿਬ ਨੂੰ ਛੱਡਣ ਤੋਂ ਚਮਕੌਰ ਦੀ ਗੜ੍ਹੀ ਵਿੱਚ ਵੱਡੇ ਪੁੱਤਰਾਂ ਦੀ ਸ਼ਹੀਦੀ ਤੇ ਹੋਰ ਸਾਰਾ ਹਾਲ ਪਾਤਸ਼ਾਹ ਜੀ ਤੋਂ ਸੁਣਿਆ। ਮਾਤਾ ਜੀ ਤੇ ਨਿੱਕੀਆਂ ਜਿੰਦਾਂ ਦੀ ਸ਼ਹੀਦੀ ਸੁਣ ਕੇ ਦਿਲ ਨੂੰ ਹੌਲ ਪੈਂਦੇ। ਸਾਰੀ ਰਾਤ ਮਾਤਾਵਾਂ ਦੀ ਦਰਦ ਭਰੀ ਆਪਣੇ ਪਰਿਵਾਰ ਦੀ ਦਾਸਤਾਨ ਸੁਣਦਿਆਂ ਲੰਘੀ। ਜਦੋਂ ਮਾਤਾ ਜੀਤੋ ਜੀ ਚਲਾਣਾ ਕਰ ਗਏ ਉਦੋਂ ਸਾਹਿਬਜ਼ਾਦਾ ਜੋਰਾਵਰ ਸਿੰਘ ਜੀ ਦੀ ਉਮਰ ਚਾਰ ਸਾਲ ਦੇ ਕਰੀਬ ਸੀ ਅਤੇ ਸਾਹਿਬਜ਼ਾਦਾ ਫਤਹਿ ਸਿੰਘ ਦੀ ਉਮਰ ਦੋ ਸਾਲ ਦੀ ਸੀ। ਦਾਦੀ ਮਾਂ ਨੇ ਹੱਥੀਂ ਪਾਲਣਾ ਕੀਤੀ ਤੇ ਸਦਾ ਆਪਣੇ ਨਾਲ ਹੀ ਰੱਖਦੀ। ਅਖੀਰੀ ਸਮੇਂ ਵੀ ਦਾਦੀ ਮਾਂ ਨਾਲ ਹੀ ਰਹੀ, ਮੌਤ ਵੀ ਉਸਨੂੰ ਪੋਤਿਆਂ ਤੋਂ ਜੁਦਾ ਨਾ ਕਰ ਸਕੀ। ਪੂਰੇ ਇੱਕ ਹਫਤੇ ਦੇ ਅੰਦਰ-ਅੰਦਰ ਹੀ ਦਸਮ ਪਿਤਾ ਜੀ ਦੇ ਚਾਰ ਪੁੱਤਰ ਤੇ ਮਾਤਾ ਜੀ ਸ਼ਹੀਦ ਹੋ ਗਏ। ਇਹ ਸਾਰਾ ਕੁਝ ਬਹੁਤ ਵੱਡਾ ਦੁਖਾਂਤ ਵਾਪਰਨ ਤੇ ਵੀ ਕਲਗੀਧਰ ਪਾਤਸ਼ਾਹ ਜੀ ਨੇ ਆਪਣੀ ਦ੍ਰਿੜਤਾ ਨੂੰ ਕਾਇਮ ਰੱਖਿਆ ਤੇ ਆਪਣੀ ਮੰਜ਼ਿਲ ਵੱਲ ਵਧੇਰੇ ਜੋਸ਼ ਨਾਲ ਵਧਦੇ ਗਏ। ਉਹ ਸਦਾ ਚੜ੍ਹਦੀਆਂ ਤੋਂ ਚੜ੍ਹਦੀਆਂ ਕਲਾਂ ਵਿੱਚ ਨਜ਼ਰ ਆਏ।



## ਪਾਪੀਆਂ ਦੀ ਮੌਤ

ਗੰਗੂ ਪਾਪੀ ਨੇ ਧ੍ਰੋਹ ਕਮਾਇਆ, ਨਿੱਕੇ ਮਾਸੂਮ ਤੇ ਬਿਰਧ ਮਾਤਾ ਜੀ ਨੂੰ ਫੜਾ ਕੇ ਸ਼ਹੀਦ ਕਰਵਾ ਦਿੱਤਾ। ਜਿਸ ਮਾਇਆ ਲਈ ਇਸਨੇ ਇਹ ਮਾੜਾ ਕਰਮ ਕੀਤਾ ਸੀ, ਉਹ ਮਾਇਆ ਹੀ ਇਸਦੀ ਮੌਤ ਦਾ ਕਾਰਨ ਬਣੀ। ਜਦੋਂ ਹਾਕਮਾਂ ਨੂੰ ਪਤਾ ਲੱਗਾ ਕਿ ਗੰਗੂ ਬ੍ਰਾਹਮਣ ਕੋਲ ਬਹੁਤ ਸਾਰਾ ਧਨ ਗੁਰੂ ਜੀ ਦੀ ਮਾਤਾ ਜੀ ਦਾ ਲੁਕਾਇਆ ਹੋਇਆ ਹੈ ਤਾਂ ਇਸ ਦੀ ਪੁੱਛ ਪੜਤਾਲ ਜੋਣ ਲੱਗੀ। ਜਿਸ ਸੁੱਕੇ ਚੋਅ ਵਿੱਚ ਧਨ ਦੱਬਿਆ ਸੀ, ਉਸ ਵਿੱਚ ਪਾਣੀ ਆ ਗਿਆ ਤੇ ਧਨ ਦੀ ਖੁਰਜੀ ਨਾ ਮਿਲੀ।

**ਦੋਹਰਾ**

**ਦਬ ਆਏ ਸੂਕੀ ਨਦੀ, ਨੀਰ ਵਹਯੋ ਆਇ**
**ਜਿਸ ਕੀ ਵਸਤੁ ਸੁ ਤਿਨ ਲਈ, ਮਸੰਦ ਮੂਇ ਪਛਤਾਇ**

**ਸੋਰਠਾ**

**ਢੂੰਡ ਰਹੇ ਵਾਂ ਠੋਰ, ਖੁਰਜੀ ਕਹੂੰ ਨ ਪਾਈਐ**
**ਕਾਰਣ ਭਯੋ ਸੁ ਔਰ, ਤਿਸੀ ਥਾਂਇ ਗਾਯਬ ਭਈ।**

ਕ੍ਰਿਤ - ਭਾਈ ਦੁੱਨਾ ਸਿੰਘ ਹੰਡੂਰੀਆ

ਖੁਰਜੀ ਨੂੰ ਬਹੁਤ ਢੂੰਡਦਿਆਂ-ਭਾਲਦਿਆਂ ਗੰਗੂ ਪਾਪੀ ਕਦੇ ਕੋਈ ਥਾਂ, ਕਦੇ ਕੋਈ ਥਾਂ ਸਿਪਾਹੀਆਂ ਨੂੰ ਦਿਖਾਉਂਦਾ ਰਿਹਾ ਪਰ ਧਨ ਨਾ ਮਿਲਿਆ। ਸਾਰਾ ਦਿਨ ਗੰਗੂ ਦੇ ਦੱਸਣ ਮੁਤਾਬਕ ਸਿਪਾਹੀ ਟੋਲ੍ਹਦੇ ਰਹੇ, ਸ਼ਾਮ ਤੱਕ ਕੁਝ ਵੀ ਹੱਥ ਪੱਲੇ ਨਾ ਪਿਆ। ਪਾਪ ਦੇ ਭਾਰ ਨਾਲ ਉਹ ਪਾਗਲ ਹੋ ਚੁੱਕਾ ਸੀ ਉਸ ਨੂੰ ਕੁਝ ਵੀ ਪਤਾ ਨਹੀ ਸੀ ਲਗਦਾ। ਸਿਪਾਹੀਆਂ ਨੇ ਜਾਣਿਆ ਇਹ ਜਾਣ ਬੁੱਝ ਕੇ ਸਾਨੂੰ ਨਹੀਂ ਦੱਸ ਰਿਹਾ, ਐਵੇਂ ਏਧਰ-ਓਧਰ ਲਈ ਫਿਰਦਾ ਹੈ। ਉਹ ਗੰਗੂ ਪਾਪੀ ਨੂੰ ਬੰਨ੍ਹ ਕੇ ਹਵਾਲਾਤ ਵਿੱਚ ਲੈ ਗਏ ਤੇ ਕੁਟਾਪਾ ਚਾੜਕੇ ਧਨ ਦੀ ਖੁਰਜੀ ਬਾਰੇ ਪੁੱਛਦੇ ਰਹੇ। ਇਸ ਪਾਪੀ ਦਾ ਅੰਤ ਕੁੱਟ ਖਾਂਦਿਆਂ ਹਾਕਮਾਂ ਦੇ ਹੱਥੋਂ ਹੋ ਗਿਆ। ਨੀਚ ਨਰਕਾਂ ਦੇ ਰਸਤੇ ਜਾ ਪਿਆ।

**ਗਹ ਲਯੋ ਤਾਸ ਬਾਧੇ ਮੰਗਾਇ। ਲੈ ਮਾਰਿ ਕੁਟ ਦੀਨੋ ਖਪਾਇ।**

ਗੁਰਬਿਲਾਸ ਪਾ:ਦਸਵੀਂ - ਭਾਈ ਸੁੱਖਾ ਸਿੰਘ - ਪੰਨਾ ੩੩੪ (ਭਾਸ਼ਾ ਵਿਭਾਗ)

ਬੰਦਾ ਸਿੰਘ ਬਹਾਦਰ ਜੀ ਨੇ ਗੰਗੂ ਪਾਪੀ ਦੇ ਪਿੰਡ ਖੇੜੀ ਨੂੰ ਢਹਿ ਢੇਰੀ ਕਰ ਦਿੱਤਾ, ਇਹਦੇ ਸਾਰੇ ਪਰਿਵਾਰ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਇਤਿਹਾਸਾਂ ਵਿੱਚ ਇਸ ਦਾ ਨਾਂ ਬੁਰਾ ਪਿੰਡ, ਖੇੜੀ ਤੇ ਉਖੇੜੀ ਵੀ ਲਿਖਿਆ ਹੈ, ਹੁਣ ਇਸ ਦਾ ਨਾਂ ਸਹੇੜੀ ਹੈ। ਖਾਲਸੇ ਦਾ ਜਦੋਂ ੧੭੬੪ ਈ: ਵਿੱਚ ਜ਼ੋਰ ਵਧਿਆ ਤਾਂ ਉਹਨਾਂ ਨੇ ਮੋਰਿੰਡੇ ਦੇ ਰੰਘੜ ਜਾਨੀ ਖਾਂ ਤੇ ਮਾਨੀ ਖਾਂ ਨੂੰ ਸਮੇਤ ਨੂੰ ਸਮੇਤ ਪਰਿਵਾਰਾਂ ਦੇ ਸਿਰ 'ਚ ਲੁਹਾਰ ਵਾਲੇ ਬਦਾਨ (ਘਣਾ) ਨਾਲ ਮਾਰ ਬੁਰੀ ਮੌਤੇ ਮਾਰਿਆ ਤੇ ਮੋਰਿੰਡਾ ਦੀ ਚੰਗੀ ਸੁਧਾਈ ਕੀਤੀ। ਇਸ ਤਰ੍ਹਾਂ ਖਾਲਸੇ ਨੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦਾ ਬਦਲਾ ਜ਼ਾਲਮਾਂ ਨੂੰ ਸੋਧ ਕੇ ਲਿਆ ਤੇ ਆਪਣਾ ਸੀਨਾ ਠੰਡਾ ਕੀਤਾ।

੨੨ ਮਈ, ੧੭੧੦ ਈ: ਨੂੰ ਬੰਦਾ ਸਿੰਘ ਬਹਾਦਰ ਜੀ ਨੇ ਸ਼ਹਿਰ ਸਰਹਿੰਦ ਤੇ ਜਿੱਤ ਹਾਸਲ ਕਰ, ਪਾਪੀ ਵਜ਼ੀਰ ਖਾਂ ਨੂੰ ਸਹਿਕਦੇ ਨੂੰ ਜਿਉਂਦਾ ਫੜ ਲਿਆ, ਪਾਪੀ ਸੁੱਚਾ ਨੰਦ ਪਰਿਵਾਰ ਸਮੇਤ ਹੱਥ ਆ ਗਿਆ। ਪਾਪੀ ਵਜ਼ੀਰ ਖਾਂ ਨੂੰ ਵਹਿੜਕਿਆਂ (ਬਲਦਾਂ) ਦੇ ਮਰਗ ਬੰਨ੍ਹ ਕੇ ਸਾਰੇ ਸ਼ਹਿਰ ਵਿੱਚ ਘਸੀਟਿਆ ਫੇਰ ਅੱਗ ਵਿੱਚ ਸੁੱਟ ਦਿੱਤਾ। ਅੱਧ ਸੜੇ ਪਾਪੀ ਦੀ ਲਾਸ਼ ਦਰੱਖਤ ਨਾਲ ਪੁੱਠੀ ਲਟਕਾ ਦਿੱਤੀ ਤਾਂ ਕਿ ਇਸ ਦੁਸ਼ਟ ਦਾ ਹਸ਼ਰ ਸਾਰੇ ਜਾਣ ਲੈਣ।

**ਤਹਾਂ ਬਜੀਰਾ ਸਸਕਿਤ ਪਯਾ, ਕਿਲਾ ਗਡ ਕੋਊ ਅਗੈ ਗਯਾ।**
**ਬੰਦੇ ਵਹੜਨ ਸਾਥ ਘਿਸੜਾਯਾ ਫੇਰ ਅਗਨ ਮੈਂ ਉਸੇ ਸੜਾਯਾ॥**
**ਦੋਹਰਾ**
**ਇਤੀ ਬਜ਼ੀਰਾ ਮਾਰਿਓ ਜੇਠ ਸੁਦੀ ਕੇ ਮਾਹਿ।**
**ਸੱਤ੍ਰਾ ਸੈ ਸਤਾਸਠੇ ਚਪੜ ਚਿੜੀ ਕੇ ਪਾਹਿ॥**

ਸ੍ਰੀ ਗੁਰ ਪੰਥ ਪ੍ਰਕਾਸ਼ - ਭਾਈ ਰਤਨ ਸਿੰਘ ਭੰਗੂ - ੧੪੭ (ਸ਼੍ਰੋ: ਗੁ: ਪ੍ਰ: ਕ: ਸ੍ਰੀ ਅੰਮ੍ਰਿਤਸਰ)

ਇਸ ਪਾਪੀ ਵਜ਼ੀਰ ਖਾਂ ਦੇ ਹੁਕਮ ਨਾਲ ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣਿਆ ਸੀ। ਬੰਦਾ ਸਿੰਘ ਬਹਾਦਰ ਜੀ ਨੇ ਇਸ ਦੁਸ਼ਟ ਦਾ ਬੁਰੀ ਮੌਤ ਮਾਰ ਕੇ ਅੰਤ

ਕੀਤਾ। ਫੇਰ ਸੁੱਚਾ ਨੰਦ ਦੇ ਸਾਹਮਣੇ ਉਸਦੇ ਸਾਰੇ ਪਰਿਵਾਰ ਨੂੰ ਇੱਕ-ਇੱਕ ਕਰ ਕੇ ਮਾਰਿਆ ਤਾਂ ਕਿ ਉਸਨੂੰ ਵੀ ਪਤਾ ਲੱਗ ਸਕੇ ਕਿ ਆਪਣਿਆਂ ਦਾ ਦਰਦ ਕੀ ਹੁੰਦਾ ਹੈ। ਇਸ ਕਪਟੀ ਦੇ ਨੱਕ ਵਿੱਚ ਲੋਹੇ ਦੀ ਮੁੰਦਰੀ ਪਾ ਉਸ ਵਿੱਚ ਦੀ ਰੱਸੀ ਲੰਘਾ ਕੇ ਨਕੇਲ ਪਾ ਲਈ ਅਤੇ ਇਸ ਨੂੰ ਬਜ਼ਾਰਾਂ ਵਿੱਚ ਘੁਮਾਇਆ ਗਿਆ। ਲੋਕ ਇਸ ਦੇ ਸਿਰ ਵਿੱਚ ਛਿੱਤਰ ਮਾਰਦੇ ਇਸ ਪਾਪੀ ਨੂੰ ਭੁੱਖਾ ਤਿਹਾਇਆ ਰੱਖ ਤਸੀਹੇ ਦੇ ਕੁੱਤੇ ਦੀ ਮੌਤ ਮਾਰ ਖਾਲਸੇ ਨੇ ਨਿੱਕੀਆਂ ਜਿੰਦਾਂ ਦਾ ਬਦਲਾ ਲਿਆ। ਬੰਦਾ ਸਿੰਘ ਬਹਾਦਰ ਜੀ ਦੇ ਹੁਕਮ ਨਾਲ ਸਰਹਿੰਦ ਦੀ ਤਿੰਨ ਦਿਨ ਲੁੱਟ ਮਾਰ ਹੁੰਦੀ ਰਹੀ। ਘਰ-ਘਰ ਚੀਖ-ਚਿਹਾੜਾ, ਵੈਣ-ਕੀਰਨੇ ਪੈਂਦੇ ਰਹੇ, ਸਰਹਿੰਦ ਸ਼ਹਿਰ ਭੱਠੀ ਦੀ ਅੱਗ ਵਾਂਗ ਤਪਦਾ ਰਿਹਾ। ਗੁਰੂ ਮਾਰੀ ਸਰਹਿੰਦ ਦੀ ਇੱਟ ਨਾਲ ਖੜਕ ਗਈ। ਬੰਦਾ ਸਿੰਘ ਬਹਾਦਰ ਜੀ ਨੇ ਸਿੰਘਾਂ ਨੂੰ ਰੋਕ ਲਿਆ। ਸਰਹਿੰਦ ਨੂੰ ਉਜਾੜਨ ਦਾ ਸੰਕਲਪ ਖਾਲਸੇ ਦੇ ਮਨ ਵਿੱਚ ਹੀ ਰਹਿ ਗਿਆ।

ਸਮਾਂ ਬਿਖੜੇ ਰਾਹ ਸਿੰਘਾਂ ਨੂੰ ਲੰਘਾਉਂਦਾ ਰਿਹਾ। ਸਿੰਘਾਂ ਦੀਆਂ ਸ਼ਹੀਦੀਆਂ ਹੁੰਦੀਆਂ ਰਹੀਆਂ, ਮੁਗਲ ਹਕੂਮਤ ਫ਼ੁਰਮਾਨ ਜਾਰੀ ਕਰਦੀ ਰਹੀ। ਖਾਲਸੇ ਦਾ ਸਰਹਿੰਦ ਨੂੰ ਉਜਾੜਨ ਦਾ ਨਿਸ਼ਚੈ ਖਤਮ ਨਾ ਹੋਇਆ। ਖਾਲਸੇ ਨੇ ਜ਼ੋਰ ਫੜਿਆ ਸਿੱਖ ਮਿਸਲਾਂ ਸਮੇਂ ਜੈਨ ਖਾਂ ਨੂੰ ਮਾਰ ਕੇ ਸਰਹਿੰਦ ਤੇ ਕਬਜ਼ਾ ਕਰ ਲਿਆ ਤੇ ਸਰਹਿੰਦ ਸ਼ਹਿਰ ਨੂੰ ਬੁਰੀ ਤਰ੍ਹਾਂ ਢਾਹਿਆ ਤੇ ਤਬਾਹ ਕੀਤਾ। ਪਿੰਡਾਂ ਵਿੱਚੋਂ ਖੋਤੇ ਮੰਗਵਾ ਹਲ ਚਲਾਏ, ਦੇਰ ਤੋਂ ਸਰਹਿੰਦ ਨੂੰ ਉਜਾੜਨ ਦੀ ਮਨ ਦੀ ਆਸ ਪੂਰੀ ਕੀਤੀ। ਗੁਰੂ ਮਾਰੀ ਸਰਹਿੰਦ ਦੀਆਂ ਪੰਜ ਇਟਾਂ ਨਦੀ ਜਾਂ ਦਰਿਆ ਵਿੱਚ ਹਰ ਸਿੰਘ ਰੋੜ੍ਹ ਦੇਵੇ ਮਿਸਲਾਂ ਦੇ ਸਰਦਾਰਾਂ ਹੁਕਮ ਦਿੱਤਾ। ਬਹੁਤ ਦੇਰ ਤੱਕ ਏਸੇ ਤਰ੍ਹਾਂ ਹੀ ਚਲਦਾ ਰਿਹਾ। ਜਦੋਂ ਵੀ ਕਿਸੇ ਸਿੱਖ ਨੇ ਸਰਹਿੰਦ ਜਾਣਾ ਤਾਂ ਪੰਜ ਇੱਟਾਂ ਜ਼ਰੂਰ ਤੋੜ ਕੇ ਆਉਣੀਆਂ। ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣ ਸ਼ਹੀਦ ਕਰਨਾ ਸਰਹਿੰਦ ਨੂੰ ਬਹੁਤ ਮਹਿੰਗਾ ਪਿਆ, ਉਹ ਉਸਦੀ ਤਬਾਹੀ ਦਾ ਕਾਰਨ ਬਣਿਆ।

ਏਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਸਾਹਿਬਜ਼ਾਦਿਆਂ ਨੂੰ ਤਲਵਾਰ ਨਾਲ ਸ਼ਹੀਦ ਕਰਨ ਵਾਲੇ ਜਲਾਦ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਸਮਾਣੇ ਦੇ ਰਹਿਣ ਵਾਲੇ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਵਾਲਾ ਜਲਾਦ ਜਲਾਲੁਦੀਨ ਵੀ

ਸਮਾਣੇ ਦਾ ਹੀ ਸੀ। ਸਮਾਣੇ ਦੇ ਹਾਕਮ ਵੀ ਨਿੱਕੀਆਂ ਜਿੰਦਾਂ ਨੂੰ ਸ਼ਹੀਦ ਕਰਨ ਵਿੱਚ ਪੂਰੇ-ਪੂਰੇ ਦੋਸ਼ੀ ਸੀ। ਇੱਸ ਨੂੰ ਬੰਦਾ ਸਿੰਘ ਬਹਾਦਰ ਨੇ ਬਹੁਤ ਗੁੱਸੇ ਵਿੱਚ ਸੋਧਿਆ। ਸਿੰਘਾਂ ਨੂੰ ਏਥੋਂ ਦਾ ਹਰ ਬੰਦਾ ਸਾਹਿਬਜ਼ਾਦਿਆਂ ਤੇ ਗੁਰੂ ਤੇਗ ਬਹਾਦਰ ਜੀ ਦਾ ਕਾਤਿਲ ਹੀ ਦਿਸਿਆ। ਇਹਨਾਂ ਜ਼ਲਾਦਾਂ ਸਮੇਤ ਖਾਲਸੇ ਨੇ ਮੂਹਰੇ ਅੜਨ ਵਾਲੇ ਦਸ ਹਜ਼ਾਰ ਮੁਸਲਮਾਨਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਗੁਰੂ ਘਰ ਨਾਲ ਵੈਰ ਕਮਾਉਣ ਵਾਲਾ ਕੋਈ ਵੀ ਖਾਲਸੇ ਹੱਥੋਂ ਬਚ ਨਾ ਸਕਿਆ। ਸਭ ਪਾਪੀਆਂ ਦੀ ਮੌਤ ਹੋ ਗਈ।



# ਗੁਰੂ ਮਾਰੀ ਸਰਹਿੰਦ

ਦਾਦੀ ਮਾਂ ਅਤੇ ਨਿੱਕੀਆਂ ਜਿੰਦਾਂ ਉੱਤੇ ਪਾਪੀ ਵਜ਼ੀਰ ਖਾਨ ਤੇ ਸੁੱਚਾ ਨੰਦ ਵੱਲੋਂ ਕਮਾਏ ਕਹਿਰ ਤੋਂ ਬਾਅਦ ਸਿੱਖ ਕੌਮ ਨੂੰ ਇਨ੍ਹਾਂ ਨਾਵਾਂ ਨਾਲ ਹੀ ਘਿਰਣਾ ਹੋ ਗਈ। ਪੁਰਾਤਨ ਸਮੇਂ ਵਿੱਚ ਸਿੱਖ ਪਰਿਵਾਰਾਂ 'ਚ ਵਜ਼ੀਰ ਖਾਨ ਨੂੰ ਵਜ਼ੀਦਾ ਤੇ ਸੁੱਚਾ ਨੰਦ ਨੂੰ ਝੂਠਾ ਨੰਦ ਕਿਹਾ ਜਾਂਦਾ। ਜਦੋਂ ਦਸ਼ਮੇਸ਼ ਪਿਤਾ ਜੀ ਨੇ ਕਾਹੀ ਦਾ ਬੂਟਾ ਪੁੱਟ ਕੇ ਜ਼ੁਲਮ ਦੀ ਜੜ੍ਹ ਪੁੱਟਣ ਅਤੇ ਸਰਹਿੰਦ ਦੀ ਤਬਾਹੀ ਹੋਣ ਦੇ ਬਚਨ ਕੀਤੇ ਤਾਂ ਸਿੱਖ ਕੌਮ ਨੇ ਓਸੇ ਦਿਨ ਤੋਂ ਸਰਹਿੰਦ ਦੀਆਂ ਜੜ੍ਹਾਂ ਪੁੱਟਣ ਦੀ ਠਾਣ ਲਈ। ਗੁਰੂ ਬਚਨਾਂ ਤੋਂ ਬਾਅਦ ਸਰਹਿੰਦ ਸ਼ਹਿਰ ਦਾ ਨਾਂ ਸਿੱਖ ਕੌਮ ਦੇ ਮੂੰਹੋਂ ਲੱਥ ਗਿਆ, ਉਹ ਇਸਨੂੰ **ਗੁਰੂ ਮਾਰੀ** ਕਹਿ ਕੇ ਸੱਦਣ ਲੱਗੇ। ਗੁਰੂ ਦਸ਼ਮੇਸ਼ ਜੀ ਦੇ ਕੀਤੇ ਬਚਨਾਂ ਨੂੰ ਲਿਖਤੀ ਰੂਪ ਦਿੰਦਿਆਂ ਸਾਡੇ ਪੁਰਾਤਨ ਇਤਿਹਾਸਕਾਰਾਂ ਨੇ ਜੋ ਗੁਰੂ ਮਾਰੀ ਸਰਹਿੰਦ ਬਾਰੇ ਲਿਖਿਆ ਹੈ, ਉਸ ਦਾ ਸੰਖੇਪ ਵੇਰਵਾ ਇਸ ਤਰ੍ਹਾਂ ਹੈ –

**੧) ਕਥਾ ਗੁਰੂ ਜੀ ਕੇ ਸੁਤਨ ਕੀ**

ਦੋਹਰਾ

ਗੁਰੂ ਗੋਬਿੰਦ ਸਿੰਘ ਬੋਲਕੈ, ਐਸੇ ਕਹਯੋ ਸੁਨਾਇ
ਜੇ ਕੋ ਸਿਖ ਮੇਰਾ ਹੋਇ, ਸੀਰੰਦ ਕੀ ਈਂਟ ਨਦੀ ਮਹਿ ਪਾਇ॥
ਈਂਟ ਨਦੀ ਸੀਰੰਦ ਕੀ, ਜੋ ਨਰ ਦੇਵਹਿ ਡਾਰ
ਤਿਸ ਸਿਖ ਪੁੰਨ ਬਹੁਤਾ ਲਹਿਯੋ, ਅਸੁ ਗਜ ਗਊ ਅਪਾਰ॥

**੨) ਗੁਰੂ ਕੀਆਂ ਸਾਖੀਆਂ**

ਸਤਿਗੁਰੂ ਨੂਰੇ ਮਾਹੀ ਸੇ ਯੇਹ ਸਾਰੀ ਬਾਰਤਾ ਸੁਨ ਧੀਰੇ ਧੀਰੇ ਕਰਦ ਕੀ ਨੋਕ ਸੇ ਕਾਹੀ ਕਾ ਬੂਟਾ ਉਖਾੜਨੇ ਲਾਗੇ। ਰਾਇ ਕੱਲ੍ਹੇ ਨੇ ਹਾਥ ਬਾਂਧ ਪੂਛਾ, ਜਗਤ ਕੇ ਸਾਈਆਂ! ਇਹ ਕਿਆ ਕਰ ਰਹੇ ਹੋ? ਆਗੇ ਸੇ ਗੁਰੂ ਜੀ ਨੇ ਕਹਾ, ਅਸਾਂ ਤੁਰਕ ਰਾਜ ਕੀਆਂ ਨੀਹਾਂ ਉਖੇੜ ਰਹੇ ਹਾਂ। ਰਾਇ ਜੀ! ਇਹ ਤੁਰਕ ਰਾਜ ਹੁਣ ਸਦਾ ਕਾਇਮ ਨਹੀਂ ਰਹੇਗਾ। ਸਮਾਂ ਪਾਇਕੇ ਇਹ ਰਾਜ ਖਤਮ ਹੋਇ ਜਾਏਗਾ, ਇਸ ਰਾਜ ਮੇਂ ਨਿਆਇ ਨਹੀਂ, ਅਨਿਆਇ ਹੋਇ ਰਹਾ ਹੈ।......

**੩) ਸਿੰਘ ਸਾਗਰ – ਭਾਈ ਵੀਰ ਸਿੰਘ ਬਲ**

ਸ੍ਰੀ ਗੁਰੂ ਗੁਬਿੰਦ ਸਿੰਘ ਸਾਹਿਬ ਬਾਚ
ਸ੍ਰੀ ਗੁਰੂ ਗੁਬਿੰਦ ਸਿੰਘ ਸਾਹਿਬ ਏਹੁ ਉਚਾਰਿਯਾ।
ਸੁਣ ਹੋ ਸੇਵਕ ਸਿੱਖ ਸਮਸਤ ਹਮਾਰਿਯਾ।
ਈਟ ਅਨੰਤ ਉਖਾੜ ਕਿਲੇ ਤੇ ਲਿਯਾਵਣੀ।
ਹੋ ਸਿਰੰਦ ਜਰੂਰ ਸੱਤਦ੍ਰਵ ਪਾਣੀ॥
ਏਕ ਈਟ ਤੇ ਲਾਖੁ ਅਗੈ ਬਢ ਜਾਇਗੀ।
ਸੁਰ ਪਰ ਮਾਹਿ ਹਵੇਲੀ ਤਾਂ ਕੀ ਪਾਇਗੀ।
ਸ੍ਰੀ ਗੁਰ ਕਾ ਇਹ ਵਾਕ ਸੱਤ ਕਰ ਮਾਨਣਾ

**੪) ਗੁਰ ਪ੍ਰਤਾਪ ਸੂਰਜ ਗ੍ਰੰਥ – ਭਾਈ ਸੰਤੋਖ ਸਿੰਘ**

ਪੁਰ ਸਿਰੁੰਦ ਮਹਿਂ ਪਾਪ ਘਨੇਰਾ। ਉਜਰ ਜਾਹਿ ਲਹਿ ਕਸ਼ਟ ਬਡੇਰਾ॥
ਸਿੱਖ ਹਮਾਰੇ ਮਾਰਿ ਉਜਾਰਹਿ। ਛੀਨਿ ਰਾਜ ਧਨ ਵਹਿਰ ਨਿਕਾਰਹਿਂ॥

**੫) ਸ੍ਰੀ ਗੁਰ ਤੀਰਥ ਸੰਗ੍ਰਹਿ – ਪੰਡਿਤ ਤਾਰਾਹਰਿ ਨਰੋਤਮ**

.....ਗੁਰੂ ਜੀ ਨੇ ਸੁਣ ਕੇ ਸ੍ਰਾਪ ਦੀਆ "ਸਬ ਤੁਰਕੋਂ ਕੀ ਜੜ੍ਹ ਉਖੜੇਗੀ। ਮਲੇਰੀਓ ਕੀ ਜੜ ਹਰੀ ਰਹੇਗੀ।".......

ਗੁਰੂ ਜੀ ਕੇ ਸਮੇਂ ਹੀ ਬੰਦੇ ਕੇ ਹਾਥ ਸੇ ਯੇਹ ਸ਼ਹਿਰ (ਸਰਹਿੰਦ) ਐਸਾ ਉਜੜਾ ਜੋ ਪ੍ਰਲੈ ਪ੍ਰਯੰਤ ਵੈਸਾ ਨਹੀਂ ਬਣੇਗਾ। ਅਰ ਅੰਗਰੇਜ਼ੋਂ ਨੇ ਗੁਰੂ ਜੀ ਕਾ ਹੁਕਮ ਐਸਾ ਪੂਰਾ ਕੀਆ। ਸਤਲੁਜ ਛੋਡ ਮੁਲਤਾਨ ਤਕ ਰੇਲ ਮੇਂ ਇਸ ਕੀ ਈਂਟ ਪਹੁੰਚਾਈ।

**੬) ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼ – ਬਾਬਾ ਸੁਮੇਰ ਸਿੰਘ**

....ਏਕ ਮਲੇਰਿਨ ਕੀ ਜਰ ਰਹੈ॥ ਅਪਰ ਸਰਬ ਕੀ ਜਰ ਦਹੈ॥
ਬਡੋਂ ਪਾਪ ਸਰਹਿੰਦਨ ਕੀਨਾਂ॥ ਪਲਟਾ ਲੇਹਿ ਸਿਖ ਮਮ ਛੀਨਾ॥
ਮਾਰਿਉ ਜਾਰ ਫਿਰਹਿ ਹਲ ਸਾਰੇ॥ ਫਿਟ ਮੂਹੀ ਇਹ ਨਾਮ ਉਚਾਰੇ॥
ਯਾਕੀ ਈਟ ਸਤਦ੍ਰਵ ਪਾਵੈ॥ ਮੁਹ ਮਾਗਯੋ ਬਰ ਸੋ ਨਰ ਪਾਵੈ॥

### ੭) ਤਵਾਰੀਖ ਗੁਰੂ ਖਾਲਸਾ - ਗਿਆਨੀ ਗਿਆਨ ਸਿੰਘ

....ਸਾਰੀ ਬਾਤ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ ਮਲੇਰੀਆਂ ਨੇ ਹਾਹ ਦਾ ਨਾਰਾ ਮਾਰ ਕੇ ਆਪਣੀ ਜੜ ਰੱਖ ਲਈ, ਹੋਰ ਕਿਸੇ ਨਗਾਰ ਬੰਦ ਮੁਸਲਮਾਨ ਦੀ ਜੜ ਨਾ ਰਹੇਗੀ। ਆਹ ਤੁਰਕਾਂ ਦੀ ਜੜ ਪੁੱਟੀ ਗਈ ਹੈ। ਜੜ ਪੁੱਟੀ ਕਹਿ ਕੇ ਫੁਰਮਾਯਾ ਕਿ ਇਹ ਸ਼ੈਹਰ (ਸਰਹਿੰਦ) ਕਦੇ ਸੁਖੀ ਨਾ ਵੱਸੇਗਾ। ਜਿੱਥੇ ਐਡਾ ਵੱਡਾ ਭਾਰੀ ਪਾਪ ਹੋਇਆ ਹੈ, ਮੇਰੇ ਸਿੰਘ ਲੁਟ ਪੁਟ ਕੇ ਉਜਾੜ ਛੱਡਣਗੇ, ਏਸ ਦੀ ਇਟ ਏਥੋਂ ਲੈ ਜਾ ਕੇ ਹਰ ਇਕ ਸਿਖ ਸਤਲੁਜ ਵਿੱਚ ਸਿੱਟੇਗਾ।

### ੮) ਮਹਾਨ ਕੋਸ਼ - ਭਾਈ ਕਾਨ੍ਹ ਸਿੰਘ ਨਾਭਾ

ਗੁਰੁਮਾਰੀ - ਖਾਲਸੇ ਨੇ ਇਹ ਨਾਉਂ ਸਰਹਿੰਦ ਦਾ ਉਸ ਵੇਲੇ ਰੱਖਿਆ ਜਦ ਦੋ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਉਸ ਥਾਂ ਸ਼ਹੀਦ ਹੋਏ।

ਪੂਰੀ ਦੁਨੀਆ 'ਚ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਵੱਡਾ ਹੋਰ ਕੋਈ ਦੁਖਾਂਤ ਨਹੀਂ ਵਾਪਰਿਆ, ਜਿਸ ਵਿੱਚ ਏਨੀ ਛੋਟੀ ਉਮਰ 'ਚ ਵੱਡੀ ਦਲੇਰੀ ਨਾਲ ਸ਼ਹਾਦਤ ਦਿੱਤੀ ਹੋਵੇ। ਸ਼ਹੀਦਾਂ ਦੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਕਹੇ ਬਚਨਾਂ ਦੀ ਸਰਹਿੰਦ ਨੂੰ ਮਾਰ ਪੈ ਗਈ ਤੇ ਉਹ ਗੁਰੂ ਮਾਰੀ ਹੋ ਗਈ ਅਤੇ ਖਾਲਸਾ ਪੰਥ ਦੇ ਹੱਥੋਂ ੧੭੬੪ ਈ: ਨੂੰ ਤਬਾਹ ਹੋ ਗਈ। ਸਿੱਖ-ਸਰਦਾਰਾਂ ਨੇ ਇਸਨੂੰ ਆਪੋ-ਆਪਣਾ ਹਿੱਸਾ ਮੰਨ ਕੇ ਢਾਹਿਆ। ਅਮੀਰਜ਼ਾਦਿਆਂ, ਕੱਟੜ ਮੌਲਾਣਿਆਂ ਅਤੇ ਗੁਰੂ ਦੋਖੀਆਂ ਦੇ ਮਹਿਲ, ਅਟਾਰੀਆਂ ਤੇ ਹਵੇਲੀਆਂ ਨੂੰ ਹਾਥੀਆਂ ਨਾਲ ਬੰਨ੍ਹ ਕੇ ਮਿੱਟੀ 'ਚ ਮਿਲਾ ਦਿੱਤਾ। ਸਰਦਾਰਾਂ ਨੇ ਰਾਤ ਨੂੰ ਗੁਰੂ ਮਾਰੀ 'ਚ ਸੌਣਾ ਵੀ ਪਾਪ ਸਮਝਿਆ, ਉਨ੍ਹਾਂ ਨੇ ਆਪੋ-ਆਪਣੇ ਤੰਬੂ ਸਰਹਿੰਦ ਤੋਂ ਦੂਰ ਜਾ ਗੱਡੇ। ਸਿੱਖਾਂ ਦੇ ਮਨਾਂ ਅੰਦਰ ਇਹ ਗੱਲ ਘਰ ਕਰ ਗਈ ਸੀ ਕਿ ਗੁਰੂ ਦਸ਼ਮੇਸ਼ ਜੀ ਨੇ ਕਿਹਾ ਹੈ ਕਿ ਸਰਹਿੰਦ ਦੀਆਂ ਇੱਟਾਂ ਸਤਲੁਜ ਦਰਿਆ ਅੰਦਰ ਜਾ ਸੁੱਟਣੀਆਂ। ਪੁਰਾਤਨ ਸਮੇਂ ਦੇ ਸਿੱਖ ਜਦੋਂ ਵੀ ਸਰਹਿੰਦ ਸ਼ਹੀਦੀ ਅਸਥਾਨ ਦੇ ਦੀਦਾਰ ਕਰਨ ਜਾਂਦੇ ਤਾਂ ਉਹ ਪੰਜ ਇੱਟਾਂ ਤੋੜ ਕੇ ਆਉਂਦੇ। ਦੂਰੋਂ ਗਏ ਸਿੱਖ ਕੁੱਝ ਇੱਟਾਂ ਨਾਲ ਲਿਆ ਕੇ ਕਿਸੇ ਮਾੜੇ ਥਾਂ ਜਾਂ ਦਰਿਆ ਵਿੱਚ ਸੁੱਟ ਦਿੰਦੇ। ੧੯੬੭ ਈ: (੧੯੨੪ ਬਿ:) ਨੂੰ ਪਟਿਆਲਾ ਰਿਆਸਤ ਦੇ ਰਾਜਾ ਮਹਿੰਦਰ ਸਿੰਘ ਨੇ ਸਰਹਿੰਦ ਦੇ ਖੰਡਰਾਂ ਦੇ ਮਲਬੇ ਨੂੰ ਨਾਰਥ ਵੈਸਟਰਨ ਰੇਲਵੇ ਕੰਪਨੀ ਨੂੰ ਵੇਚ

ਦਿੱਤਾ। ਇਸ ਅੰਗਰੇਜ਼ੀ ਕੰਪਨੀ ਨੇ ਰੇਲਵੇ ਲਾਈਨ ਵਿਛਾਉਣ ਲਾਈ ਇਨ੍ਹਾਂ ਇੱਟਾਂ ਦੇ ਮਲਬੇ ਨੂੰ ਲਾਈਨਾਂ ਦੇ ਥੱਲੇ ਮੀਲਾਂ ਤੱਕ ਜਾ ਵਿਛਾਇਆ। ਇਸ ਬਾਰੇ ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਵਿੱਚ ਇਹ ਸਤਰਾਂ ਲਿਖਦੇ ਹਨ –

**ਜੜ੍ਹ ਸਰੰਦ ਕੀ ਪੁਟੀ ਜੈਹੈ। ਈਟ ਜਾਇ ਸਤਲੁਜ ਮੈ ਪੈਹੈ।**
**ਯਹ ਗੁਰ ਬਚਨ ਸਾਚ ਸਭ ਭਯੋ। ਔਰ ਪ੍ਰਸੰਗ ਸੁਨੋ ਇਕ ਨਯੋ।**
**ਸਾਲ ਉਨੀਸੈ ਚੌਬੀ ਮਾਹੀ। ਚਲੀ ਰੇਲ ਗਾਡੀ ਜਬ ਯਾਹੀ।**
**ਸ੍ਰੀ ਮਹੇਂਦਰ ਮ੍ਰਿਗੇਸ ਪਟਲੇਸੈ। ਪਟਵਾਈ ਸਰਹੰਦ ਵਿਸੈਸੈ।**
**ਅਗ੍ਰੇਜਨ ਕੋ ਠੇਕੇ ਦਈ। ਈਟੈ ਪਾਰ ਸਤਲੁਜੈ ਗਈ।**
**ਯਾ ਬਿਧਿ ਜਯੋਂ ਤਯੋਂ ਕਰੁ ਗੁਰੁ ਬੈਨਾ। ਭਏ ਸੱਤ ਹਮ ਨਿਰਖੇ ਨੈਨਾ।**
**ਬਚਨ ਗੁਰੂ ਕੇ ਪੰਥ ਕਮਾਏ। ਜੜ੍ਹ ਸਰੰਦ ਕੀ ਦਈ ਗਵਾਏ।**



# ਫਤਹਿ ਤੋਂ ਫਤਹਿਗੜ੍ਹ ਸਾਹਿਬ

ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ੨੨ ਮਈ, ੧੭੧੦ ਈ: ਨੂੰ ਪਾਪੀ ਵਜ਼ੀਰ ਖਾਨ ਨੂੰ ਸੋਧ ਕੇ ਸਰਹਿੰਦ ਫਤਹਿ ਕੀਤੀ ਤੇ ਏਥੋਂ ਦਾ ਹਾਕਮ ਭਾਈ ਬਾਜ ਸਿੰਘ ਨੂੰ ਥਾਪਿਆ। ਸਿੰਘਾਂ ਦੇ ਹੱਥੋਂ ਤਿੰਨ ਦਿਨ ਤੱਕ ਪਾਪੀਆਂ ਦੀ ਕਤਲੋਗਾਰਤ ਹੁੰਦੀ ਰਹੀ। ਅਮਨ-ਅਮਾਨ ਹੋਣ 'ਤੇ ਬੰਦਾ ਸਿੰਘ ਸ਼ਹੀਦਾਂ ਦੇ ਸਥਾਨ 'ਤੇ ਨਮਸਕਾਰ ਕਰਨ ਗਿਆ ਤੇ ਉਸ ਨੇ ਖਾਲਸੇ ਨੂੰ ਨਿਰਦੇਸ਼ ਦਿੱਤੇ ਕਿ ਇੱਥੇ ਬਹੁਤ ਹੀ ਛੇਤੀ ਗੁਰਦੁਆਰਾ ਉਸਾਰਿਆ ਜਾਵੇ। ਜਿੱਥੇ ਸਾਹਿਬਜ਼ਾਦਿਆਂ ਨੂੰ ਨੀਹਾਂ 'ਚ ਚਿਣ ਕੇ ਸ਼ਹੀਦ ਕੀਤਾ ਗਿਆ ਸੀ, ਉੱਥੇ ਕੁੱਝ ਹੀ ਦਿਨਾਂ 'ਚ ਛੋਟਾ ਜਿਹਾ ਗੁਰਦੁਆਰਾ ਸਾਹਿਬ ਉਸਾਰ ਕੇ ਨਿਸ਼ਾਨ ਸਾਹਿਬ ਝੁਲਾ ਦਿੱਤਾ ਗਿਆ। ਇਸ ਦੀ ਸੇਵਾ-ਸੰਭਾਲ ਲਈ ਕੁੱਝ ਸਿੰਘ ਨੀਯਤ ਕੀਤੇ ਗਏ। ਬਾਬਾ ਬੰਦਾ ਸਿੰਘ ਜੀ ਨੇ ਦਸ਼ਮੇਸ਼ ਪਿਤਾ ਜੀ ਦੇ ਸਾਹਿਬਜ਼ਾਦਿਆਂ ਪ੍ਰਤੀ ਅਥਾਹ ਸ਼ਰਧਾ ਰੱਖਦੇ ਹੋਏ ਸਰਹਿੰਦ ਦਾ ਨਾਂ ਬਦਲ ਕੇ ਛੋਟੇ ਸਾਹਿਬਜ਼ਾਦੇ ਦੇ ਨਾਂ 'ਤੇ ਫਤਹਿਗੜ੍ਹ ਸਾਹਿਬ ਰੱਖ ਦਿੱਤਾ। ੯ ਜੂਨ, ੧੭੧੬ ਈ: ਨੂੰ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਅਗਲੇਰੇ ਸਮੇਂ ਖਾਲਸਾ ਪੰਥ ਨੇ ਬਹੁਤ ਬਿਖੜੇ ਅਤੇ ਕਸ਼ਟਾਂ ਭਰੇ ਬਤੀਤ ਕੀਤੇ। ਮੁਗਲ ਹਕੂਮਤ ਨੇ ਸਿੱਖਾਂ ਉੱਤੇ ਜੀਅ ਭਰ ਕੇ ਜ਼ੁਲਮ ਕੀਤੇ ਅਤੇ ਇਨ੍ਹਾਂ ਦੇ ਧਾਰਮਿਕ ਅਸਥਾਨਾਂ ਨੂੰ ਵੀ ਤਹਿਸ-ਨਹਿਸ ਕੀਤਾ। ਏਸੇ ਹਨੇਰ-ਗਰਦੀ 'ਚ ਬਾਬਾ ਜੀ ਵੱਲੋਂ ਉਸਾਰਿਆ ਸਾਹਿਬਜ਼ਾਦਿਆਂ ਦਾ ਸ਼ਹੀਦੀ ਅਸਥਾਨ ਵੀ ਢਾਹ ਦਿੱਤਾ ਗਿਆ। ਕਈ ਦਹਾਕਿਆਂ ਬਾਅਦ ਸਮਾਂ ਬਦਲਿਆ ਤਾਂ ਖਾਲਸਾ ਪੰਥ ਦਾ ਜ਼ੋਰ ਵਧਿਆ। ਸ੍ਰੀ ਅਕਾਲ ਤਖਤ ਸਾਹਿਬ ਦੀ ਹਜ਼ੂਰੀ ’ਚ ਅਰਦਾਸ ਕਰਕੇ ਸ. ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਸਿੱਖ ਮਿਸਲਾਂ ਦੇ ਸਰਦਾਰਾਂ ਸਮੇਤ ਖਾਲਸਾ ਦਲ ਨੇ ਸਰਹਿੰਦ ਤੇ ਹੱਲਾ ਬੋਲ ਦਿੱਤਾ। ਉਨ੍ਹਾਂ ਨੇ ੧੪ ਜਨਵਰੀ, ੧੭੬੪ ਈ: ਨੂੰ ਏਥੋਂ ਦੇ ਨਵਾਬ ਜੈਨ ਖਾਨ ਨੂੰ ਮਾਰ ਕੇ ਸਰਹਿੰਦ ਨੂੰ ਮੁੜ ਫਤਹਿ ਕਰ ਲਿਆ ਤੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਕੇ ਇਸਨੂੰ ਤਬਾਹ ਕਰ ਦਿੱਤਾ। ਇਸ ਤਬਾਹੀ 'ਚ ਸਰਹਿੰਦ ਦੇ ਕੁੱਝ ਹੀ ਮੁਹੱਲੇ ਬਚੇ , ਜਿੱਥੇ ਹਿੰਦੂ-ਸਿੱਖ ਵਸਦੇ ਸੀ ਜਾਂ ਜੋ ਗੁਰੂ ਘਰ ਦੇ ਵਿਰੋਧੀ ਨਹੀਂ ਸਨ। ਸਰਹਿੰਦ ਸੋਧ ਕੇ ਸਰਦਾਰਾਂ ਨੇ ਬਚੇ ਹੋਏ ਮੁਹੱਲਿਆਂ 'ਚੋਂ ਸਿਆਣੀ ਉਮਰ ਦੇ ਬਜ਼ੁਰਗਾਂ ਨੂੰ ਇਕੱਠੇ ਕਰਕੇ ਉਨ੍ਹਾਂ ਕੋਲੋਂ ਸਾਹਿਬਜ਼ਾਦਿਆਂ ਦਾ ਸ਼ਹੀਦੀ ਬਿਰਤਾਂਤ ਸੁਣਿਆ ਤੇ ਉਨ੍ਹਾਂ ਦੇ ਸਥਾਨਾਂ ਦੀ ਨਿਸ਼ਾਨ ਦੇਹੀ ਕਰਵਾਈ। ਇਨ੍ਹਾਂ ਬਜ਼ੁਰਗਾਂ ਨੇ ਆਪਣੇ ਬਚਪਨ 'ਚ ਇਸ

ਸ਼ਹੀਦੀ ਨੂੰ ਅੱਖੀਂ ਦੇਖਿਆ ਸੀ। ਉਨ੍ਹਾਂ ਨੇ ਠੰਡਾ ਬੁਰਜ, ਸ਼ਹੀਦੀ ਸਥਾਨ ਅਤੇ ਜੋਤੀ ਸਰੂਪ ਵਾਲੇ ਥਾਂ ਸਰਦਾਰਾਂ ਨੂੰ ਨਾਲ ਲਿਜਾ ਕੇ ਦਿਖਾਏ। ਬਜ਼ੁਰਗਾਂ ਦੀ ਨਿਸ਼ਾਨ ਦੇਹੀ ਤੋਂ ਬਾਅਦ ਸ. ਜੱਸਾ ਸਿੰਘ ਸਮੇਤ ਸਾਰੇ ਸਰਦਾਰ ਇਨ੍ਹਾਂ ਅਸਥਾਨਾਂ 'ਤੇ ਆਏ ਤੇ ਕੜਾਹ ਪ੍ਰਸ਼ਾਦ ਦੀ ਦੇਗ ਕਰਵਾ ਅਰਦਾਸ ਕਰਵਾਈ। ਸਿਆਣਿਆਂ ਤੋਂ ਸ਼ਹੀਦੀ ਬਿਰਤਾਂਤ ਕੰਨੀ ਸੁਣ ਤੇ ਸਥਾਨਾਂ ਨੂੰ ਅੱਖੀਂ ਦੇਖ ਕੇ ਸਰਦਾਰਾਂ ਅਤੇ ਦੇਖਣ-ਸੁਣਨ ਵਾਲਿਆਂ ਦੀਆਂ ਅੱਖਾਂ 'ਚ ਨੀਰ ਵਹਿ ਤੁਰਿਆ। ਸਰਦਾਰਾਂ ਨੇ ਸਭ ਤੋਂ ਪਹਿਲਾ ਕਾਰਜ ਇਹ ਕੀਤਾ ਕਿ ਜਿੱਥੇ ਸਾਹਿਬਜ਼ਾਦੇ ਸ਼ਹੀਦ ਹੋਏ ਸੀ, ਉੱਥੇ ਬਹੁਤ ਹੀ ਸੁੰਦਰ ਥੜਾ ਸਾਹਿਬ ਉਸਾਰ ਦਿੱਤਾ। ਉੱਪਰ ਚੌਕੀਂ ਰੱਖ ਕੇ ਚੰਦੋਆ ਤਾਣਿਆ। ਪੰਜ ਸ਼ਸਤਰ ਚੌਕੀਂ ਉੱਪਰ ਸਜਾ ਕੇ ਇੱਕ ਸਿੰਘ ਨੂੰ ਚੌਰ ਕਰਨ ਲਈ ਨੀਯਤ ਕੀਤਾ ਤੇ ਇੱਥੇ ਦੀ ਸੇਵਾ-ਸੰਭਾਲ ਦੀ ਜਿੰਮੇਵਾਰੀ ਵੀ ਉਸ ਨੂੰ ਸੌਂਪ ਦਿੱਤੀ। ਸਾਰੇ ਹੀ ਸਰਦਾਰਾਂ ਤੇ ਖਾਲਸਾ ਪੰਥ ਨੇ ਇੱਥੇ ਇਕੱਤਰ ਹੋ ਕੇ ਬਹੁਤ ਸਾਰੀ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰ ਅਰਦਾਸ ਕਰਵਾਈ। ਉਨ੍ਹਾਂ ਨੇ ਸ਼ਸਤਰਾਂ ਨੂੰ ਗੁਰੂ ਸਮਾਨ ਜਾਣ ਮਾਇਆ ਭੇਟ ਕਰ ਪਰਕਰਮਾ ਕੀਤੀਆਂ ਤੇ ਸ਼ਰਧਾ ਨਾਲ ਮੱਥਾ ਟੇਕਿਆ। ਉਪਰੰਤ ਕੀਰਤਨੀਏ ਸਿੰਘਾਂ ਨੇ ਕੀਰਤਨ ਕੀਤਾ ਤੇ ਗੁਰੂ ਕੇ ਲੰਗਰ ਦੇ ਵਰਤਾਰੇ ਵਰਤਾਏ ਗਏ। ਇਸ ਤੋਂ ਕੁੱਝ ਸਮੇਂ ਬਾਅਦ ਏਸੇ ਥੜਾ ਸਾਹਿਬ 'ਤੇ ਗੁਰਦੁਆਰਾ ਉਸਾਰ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ ਤੇ ਨਿਸ਼ਾਨ ਸਾਹਿਬ ਝੁਲਾਇਆ। ਬਹੁਤ ਸਾਰੀ ਜਗੀਰ ਵੀ ਸ਼ਹੀਦੀ ਅਸਥਾਨ ਦੇ ਨਾਂ 'ਤੇ ਲਿਖਤ ਕਰਵਾਈ। ਫਿਰ ਖਾਲਸਾ ਪੰਥ ਸਰਹਿੰਦ ਨੂੰ ਮੁੜ ਤੋਂ ਫਤਹਿਗੜ੍ਹ ਸਾਹਿਬ ਕਹਿਣ ਲੱਗ ਪਿਆ।

**ਜਥਾ ਜੋਗ ਸਭ ਨੇ ਧਨ ਦੀਓ। ਗੁਰੁਦ੍ਵਾਰਾ ਰਚ ਕਾਇਮ ਕੀਓ।**
**ਮੂੱਠਾ ਚੌਰ ਤਾਹਿ ਪੈ ਧਾਰਾ। ਨਾਮ ਫਤੇਗੜ ਪੰਥ ਉਚਾਰਾ।**

ਪੰਥ ਪ੍ਰਕਾਸ਼ - ਗਿਆਨੀ ਗਿਆਨ ਸਿੰਘ - ੯੯੦

ਫਤਹਿਗੜ੍ਹ ਸਾਹਿਬ ਦੇ ਬਾਕੀ ਅਸਥਾਨ ਵੀ ਖਾਲਸਾ ਪੰਥ ਨੇ ਬਣਾਏ ਤੇ ਸ਼ਹੀਦੀ ਅਸਥਾਨ ਦੀ ਉਸਾਰੀ ਹੁਣ ਤੀਜੀ ਵਾਰ ਹੋਈ ਸੀ। ਪਹਿਲੀ ਵਾਰ ਪਾਪੀ ਵਜ਼ੀਰ ਖਾਨ ਨੇ ਆਪਣੇ ਕਸ਼ਟਾਂ ਤੋਂ ਛੁਟਕਾਰਾ ਪਾਉਣ ਲਈ ਚੌਧਰੀ ਕਪੂਰੇ ਬਰਾੜ ਦੇ ਕਹਿਣ 'ਤੇ ਏਥੇ ਚਬੂਤਰਾ (ਥੜਾ) ਬਣਾਇਆ ਸੀ। ਦੂਜੀ ਵਾਰ ਬੰਦਾ ਸਿੰਘ ਜੀ ਨੇ

ਏਥੇ ਗੁਰਦੁਆਰਾ ਬਣਾਇਆ ਤੇ ਫਿਰ ਖਾਲਸਾ ਪੰਥ ਨੇ ਤੀਜੀ ਵਾਰ ਸ਼ਹੀਦਾਂ ਦੀ ਯਾਦਗਾਰ ਗੁਰਦੁਆਰਾ ਉਸਾਰ ਕੇ ਸਦੀਵੀ ਕਾਇਮ ਕਰ ਦਿੱਤੀ। ਇਸ ਤੋਂ ਅਗਲਾ ਕਾਰਜ ਖਾਲਸਾ ਪੰਥ ਲਈ ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਦੀ ਉਸਾਰੀ ਦਾ ਸੀ, ਜਿਸ ਨੂੰ ਅਹਿਮਦ ਸ਼ਾਹ ਅਬਦਾਲੀ ਨੇ ੧੦ ਅਪ੍ਰੈਲ, ੧੭੬੨ ਈ: ਨੂੰ ਢਾਹ ਦਿੱਤਾ ਸੀ। ਜੱਸਾ ਸਿੰਘ ਆਹਲੂਵਾਲੀਆ ਸਰਹਿੰਦ ਦੇ ਲੁੱਟ ਦੇ ਖਜਾਨੇ ਨੂੰ ਗੁਰੂ ਦਰ ਹੀ ਖਰਚਣਾ ਚਾਹੁੰਦਾ ਸੀ। ਉਸ ਨੇ ਇੱਕ ਚਾਦਰ ਵਿਛਾ ਕੇ ਉਸ ਵਿੱਚ ਨੌ ਲੱਖ ਰੁਪਇਆ ਪਾਇਆ ਤੇ ਬਾਕੀ ਸਰਦਾਰਾਂ ਨੂੰ ਕਿਹਾ ਕਿ ਉਹ ਵੀ ਇਸ ਵਿੱਚ ਮਾਇਆ ਭੇਟ ਕਰਨ ਤਾਂ ਕਿ ਸ੍ਰੀ ਦਰਬਾਰ ਸਾਹਿਬ (ਸ੍ਰੀ ਅੰਮ੍ਰਿਤਸਰ) ਦੀ ਮੁੜ ਉਸਾਰੀ ਹੋ ਸਕੇ। ਬਾਕੀ ਦੇ ਸਰਦਾਰਾਂ ਨੇ ਉਸ ਵਿੱਚ ਪੰਜ ਲੱਖ ਤੋਂ ਜ਼ਿਆਦਾ ਮਾਇਆ ਢੇਰੀ ਕੀਤੀ ਤੇ ਉਸ ਚਾਦਰ ਦੀ ਪੰਡ ਬੰਨ੍ਹ ਕੇ ਖਾਲਸਾ ਪੰਥ ਨੇ ਉਸ ਨੂੰ **ਗੁਰੂ ਕੀ ਚਾਦਰ** ਕਹਿ ਕੇ ਸਤਿਕਾਰਿਆ। ਇਸ ਮਾਇਆ ਨਾਲ ਏਸੇ ਸਾਲ ਹੀ ੧੭੬੪ ਈ: ਨੂੰ ਸ੍ਰੀ ਦਰਬਾਰ ਸਾਹਿਬ ਦੀ ਕਾਰ-ਸੇਵਾ ਆਰੰਭ ਕਰ ਦਿੱਤੀ ਤੇ ਸਰੋਵਰ ਨੂੰ ਸਾਫ ਕਰਕੇ ਜਲ ਭਰ ਦਿੱਤਾ। ਅਗਲੇ ਕੁੱਝ ਸਾਲਾਂ 'ਚ ਹੀ ਬੁੰਗਿਆਂ ਤੇ ਮਕਾਨਾਂ ਸਮੇਤ ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਦੀ ਸੇਵਾ ਸੰਪੂਰਨ ਕਰ ਦਿੱਤੀ। ਸਾਨੂੰ ਸਦਾ ਹੀ ਯਾਦ ਰੱਖਣਾ ਚਾਹੀਦਾ ਹੈ ਕਿ ਸ੍ਰੀ ਦਰਬਾਰ ਸਾਹਿਬ ਦੀ ਮੌਜੂਦਾ ਇਮਾਰਤ ਦੀ ਆਰੰਭਤਾ ਸ਼ਹੀਦਾਂ ਦੇ ਅਸਥਾਨ ਸ੍ਰੀ ਫਤਹਿਗੜ੍ਹ ਸਾਹਿਬ ਤੋਂ ਹੋਈ ਸੀ।

ਸਰਹਿੰਦ ਦੀ ਅਤੇ ਇਸ ਦੇ ਇਲਾਕੇ ਦੀ ਵੰਡ ਸਮੇਂ ਸਰਹਿੰਦ ਸ਼ਹਿਰ ਨੂੰ ਗੁਰੂ ਮਾਰੀ ਤੇ ਪਾਪੀ ਸ਼ਹਿਰ ਜਾਣ ਕੇ ਇਸਨੂੰ ਕੋਈ ਵੀ ਸਰਦਾਰ ਲੈਣ ਨੂੰ ਤਿਆਰ ਨਾ ਹੋਵੇ। ਫਿਰ ਸਾਰੇ ਸਰਦਾਰਾਂ ਨੇ ਇਹ ਸਲਾਹ ਕੀਤੀ ਕਿ ਸਰਹਿੰਦ ਦੇ ਬਚੇ ਹੋਏ ਏਥੇ ਵਸਦੇ ਵਸਨੀਕ ਜਿਸ ਸਰਦਾਰ ਦਾ ਪੱਲਾ ਫੜ੍ਹ ਲੈਣਗੇ, ਸਰਹਿੰਦ ਓਸੇ ਨੂੰ ਹੀ ਸੰਭਾਲ ਦਿੱਤੀ ਜਾਵੇਗੀ। ਸ਼ਹਿਰ ਦੇ ਵਸਨੀਕਾਂ ਨੇ ਭਾਈ ਬੁੱਢਾ ਸਿੰਘ ਸਰਦਾਰ ਦਾ ਪੱਲਾ ਫੜ੍ਹ ਲਿਆ ਤੇ ਬਾਕੀ ਸਰਦਾਰਾਂ ਨੇ ਬਹੁਤ ਖੁਸ਼ ਹੋ ਕੇ ਏਥੋਂ ਦਾ ਪ੍ਰਬੰਧ ਉਸ ਨੂੰ ਸੰਭਾਲ ਦਿੱਤਾ। ਉਹ ਵੀ ਇਸ ਨੂੰ ਆਪਣੇ ਕੋਲ ਨਹੀਂ ਸੀ ਰੱਖਣਾ ਚਾਹੁੰਦਾ। ਇਸ ਤੋਂ ਕੁੱਝ ਮਹੀਨਿਆਂ ਬਾਅਦ ਹੀ ਭਾਈ ਬੁੱਢਾ ਸਿੰਘ ਨੇ ਸਰਹਿੰਦ ਸ਼ਹਿਰ ਦਾ ਪ੍ਰਬੰਧ ਪੱਚੀ ਹਜ਼ਾਰ ਰੁਪਏ ਲੈ ਕੇ ੨ ਅਗਸਤ, ੧੭੬੪ ਈ: ਨੂੰ ਬਾਬਾ ਆਲਾ ਸਿੰਘ ਪਟਿਆਲੇ ਵਾਲੇ ਨੂੰ ਸੰਭਾਲ ਦਿੱਤਾ। ਅੱਗੇ ਜਾ ਕੇ ਰਿਆਸਤ ਪਟਿਆਲਾ ਦਾ ਮਾਲਕ ਬਾਬਾ ਆਲਾ ਸਿੰਘ ਦਾ ਪੜੋਤਾ (ਪੋਤਰੇ ਸਾਹਿਬ ਸਿੰਘ ਦਾ ਪੁੱਤਰ) ਮਹਾਰਾਜਾ ਕਰਮ ਸਿੰਘ

ਬਣਿਆ। ਉਸ ਨੇ ਸਰਹਿੰਦ ਨੂੰ ਸਰਕਾਰੀ ਕਾਗਜ਼ਾਂ ਵਿੱਚ ਫਤਹਿਗੜ੍ਹ ਸਾਹਿਬ ਲਿਖਣ ਦਾ ਹੁਕਮ ਜਾਰੀ ਕੀਤਾ ਤੇ ਇਹੋ ਹੀ ਲਿਖਿਆ ਜਾਣ ਲੱਗਾ। ਮਹਾਰਾਜਾ ਕਰਮ ਸਿੰਘ ਨੇ ਕਈ ਗੁਰ ਅਸਥਾਨਾਂ ਸਮੇਤ ਸ੍ਰੀ ਫਤਹਿਗੜ੍ਹ ਸਾਹਿਬ ਲਈ ਵੀ ਬਹੁਤ ਸਾਰੀ ਮਾਇਆ ਖਰਚ ਕੀਤੀ। **ਮਹਾਨ ਕੋਸ਼** ਵਿੱਚ ਮਹਾਰਾਜਾ ਕਰਮ ਸਿੰਘ ਨੂੰ ਪੂਰਨ ਗੁਰਸਿੱਖ, ਸ਼ੂਰਬੀਰ, ਨਿਰਵਿਕਾਰ, ਚਤੁਰ ਅਤੇ ਮਹਾਤਮਾ ਰਾਜਾ ਲਿਖਿਆ ਹੈ ਜੋ ੧੭੯੮ ਈ: ਤੋਂ ੧੮੪੫ ਈ: ਤੱਕ ਜੀਵਤ ਰਿਹਾ। ਅਪ੍ਰੈਲ ੧੯੯੨ ਈ: ਨੂੰ ਪੰਜਾਬ ਸਰਕਾਰ ਨੇ ਸਾਹਿਬਜ਼ਾਦਿਆਂ ਨੂੰ ਸ਼ਰਧਾਂਜਲੀ ਦਿੰਦੇ ਹੋਇਆਂ ਫਤਹਿਗੜ੍ਹ ਸਾਹਿਬ ਨੂੰ ਜਿਲ੍ਹਾ ਬਣਾ ਦਿੱਤਾ। ਸਰਹਿੰਦ ਫਤਹਿ ਤੋਂ ਬਾਅਦ ਸਾਹਿਬਜ਼ਾਦਾ ਫਤਹਿ ਸਿੰਘ ਜੀ ਦੇ ਨਾਂ 'ਤੇ ਬਣਿਆ ਫਤਹਿਗੜ੍ਹ ਸਾਹਿਬ ਸ਼ਹੀਦਾਂ ਦੀ ਦਾਸਤਾਨ ਦਾ ਸੁਨੇਹਾ ਦੁਨੀਆਂ ਭਰ ਨੂੰ ਦਿੰਦਾ ਰਹੇਗਾ। ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਦੇ ਵੱਡੇ ਸਾਕੇ ਦੀ ਦਰਦਨਾਕ ਕਹਾਣੀ ਸਰਹਿੰਦ ਤੋਂ ਫਤਹਿਗੜ੍ਹ ਸਾਹਿਬ ਤੱਕ ਸੰਪੂਰਨ ਹੋਵੇਗੀ।

**ਨੋਟ –** ਫਤਹਿਗੜ੍ਹ ਸਾਹਿਬ ਦਾ ਸ਼ਹੀਦੀ ਜੋੜ-ਮੇਲ ੧੮੮੭ ਈ: ਵਿੱਚ ਗਿਆਨੀ ਠਾਕਰ ਸਿੰਘ ਜੀ ਦੇ ਉੱਦਮ ਨਾਲ ਆਰੰਭ ਹੋਇਆ। ਗਿਆਨੀ ਜੀ ਕਈ ਪੁਸਤਕਾਂ ਦੇ ਰਚੇਤਾ, ਹੈਡਮਾਸਟਰ, ਪ੍ਰਚਾਰਕ ਤੇ ਵਿਦਵਾਨ ਸਨ। ਗਿਆਨੀ ਜੀ ਦਾ ਜਨਮ ੧੦ ਨਵੰਬਰ ੧੮੩੮ ਈ: ਨੂੰ ਭਾਈ ਮਹਾ ਸਿੰਘ ਜੀ ਦੇ ਘਰ ਪਿੰਡ ਜੰਡਿਆਲਾ, ਜਿਲ੍ਹਾ ਹੁਸ਼ਿਆਰਪੁਰ ਵਿੱਚ ਹੋਇਆ। ਆਪ ਜੀ ੫ ਜਨਵਰੀ, ੧੯੪੩ ਈ: ਨੂੰ ਸ੍ਰੀ ਅੰਮ੍ਰਿਤਸਰ 'ਚ ਪ੍ਰਲੋਕ ਸਿਧਾਰ ਗਏ।



## ਖੋਜ ਤੋਂ ਬਾਅਦ ਬਣੀਆਂ ਯਾਦਗਾਰਾਂ

ਇਸ ਪੁਸਤਕ **ਪੋਹ ਦੀਆਂ ਰਾਤਾਂ** ਵਿੱਚ ਅੰਕਿਤ ਕੀਤੀ ਹੋਈ ਖੋਜ ਤੋਂ ਬਾਅਦ ਬਣੀਆਂ ਇਤਿਹਾਸਕ ਯਾਦਗਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ –

## ਛੰਨ ਬਾਬਾ ਕੁੰਮਾ ਮਾਸ਼ਕੀ ਜੀ

ਇਹ ਉਹ ਥਾਂ ਹੈ, ਜਿੱਥੇ ਬੇੜੀ ਚਲਾਉਣ ਵਾਲਾ ਮਲਾਹ ਬਾਬਾ ਕੁੰਮਾ, ਸਤਲੁਜ ਦਰਿਆ ਦੇ ਪੱਤਣ ਕਿਨਾਰੇ, ਕੱਖਾਂ ਕਾਨਿਆਂ ਦੀ ਬਣੀ ਹੋਈ ਝੌਂਪੜੀ 'ਚ ਆਪਣਾ ਸਿਰ ਢਕਣ (ਨਿਵਾਸ) ਕਰਦਾ ਸੀ। ਸਮੇਂ ਦੇ ਥਪੇੜਿਆਂ ਨੇ ਇਸਨੂੰ ਕੀਮਾ, ਕੁੰਮਾ ਮਾਸ਼ਕੀ ਤੇ ਕਰੀਮ ਬਖਸ਼ ਬਣਾ ਦਿੱਤਾ। ਬਾਬਾ ਬੰਦਾ ਸਿੰਘ ਜੀ ਬਹਾਦਰ ਜਦੋਂ ਪੰਜਾਬ ’ਚ ਦੁਸ਼ਟਾਂ ਨੂੰ ਸੋਧਦਾ ਹੋਇਆ ਰੋਪੜ ਦੇ ਇਲਾਕੇ 'ਚ ਆਇਆ ਤਾਂ ਉਸਨੂੰ ਇਸ ਗਰੀਬ ਮਲਾਹ ਦੀ ਸੇਵਾ ਬਾਰੇ ਪਤਾ ਲੱਗਾ। ਅੱਤ ਔਖੇ, ਕਠਨ ਤੇ ਬਿਖੜੇ ਸਮੇਂ ਇਸਨੇ ਦਾਦੀ ਮਾਂ ਤੇ ਮਾਸੂਮ ਜਿੰਦੜੀਆਂ ਨੂੰ ਆਪਣੀ ਝੌਂਪੜੀ 'ਚ ਵਿਸ਼ਰਾਮ ਕਰਾ ਬਹੁਤ ਵੱਡੀ ਘਾਲਣਾ ਘਾਲੀ ਸੀ। ਇਸਦੀ ਸੇਵਾ ਘਾਲਣਾ ਤੋਂ ਪ੍ਰਸੰਨ ਹੋ ਬੰਦਾ ਸਿੰਘ ਜੀ ਨੇ ਆਪਣੇ ਦਰਬਾਰ ਬੁਲਾ ਬਹੁਤ ਅਦਬ ਸਤਿਕਾਰ ਦੇ ਕੇ ਨਿਵਾਜ਼ਿਆ। ਧਨ ਪਦਾਰਥ, ਬਸਤਰ ਤੇ ਬਹੁਤ ਸਾਰੀਆਂ ਸੋਨੇ ਦੀਆਂ ਮੋਹਰਾਂ ਦੇ ਕੇ ਇਸਦਾ ਸਨਮਾਨ ਕੀਤਾ ਤੇ ਅੰਮ੍ਰਿਤ ਛਕਾ ਕੇ ਇਸਦਾ ਨਾਂ ਕਰਮ ਸਿੰਘ ਰੱਖ ਦਿੱਤਾ। ਇਸ ਬਾਰੇ ਕਵੀ ਭਾਈ ਕਿਸ਼ਨ ਸਿੰਘ ਜੀ ਨੇ ਇਹ ਸਤਰਾਂ ਲਿਖੀਆਂ ਹਨ–

**ਬੰਦਿਹ ਸੁਨਹੀ ਕਰਮੂ ਕੀ ਗਾਥਾ।**
**ਤਿਨਹਿ ਕਮਾਈ ਸੇਵ ਅਕਾਥਾ॥**
**ਅਪਨੇ ਨਿਕਟਿ ਤਿਹ ਲੀਯੋ ਬੁਲਾਇ।**
**ਆਦਰ ਦੀਨੋ ਬਹੁਤ ਅਧਿਕਾਇ॥**
**ਸਤ ਮੋਹਰੇ ਅਰ ਬਸਤਰ ਅਪਾਰਾ।**
**ਬੰਦਹਿ ਭੇਟੇ ਕਰ ਬਹੁ ਸਤਿਕਾਰਾ॥**
**ਕਰਮੂ ਝੀਵਰ ਭਯਾ ਪ੍ਰਸੰਨ।**
**ਮੁਖਹੁ ਅਲਾਵੈ ਸਤਿਗੁਰ ਧੰਨ ਧੰਨ॥**
**ਤਿਨਹਿ ਪੁਨਹਿ ਸਿੰਘ ਸਾਜਨ ਕੀਨਾ।**

**ਕਰਮਾ ਭਯੋ ਕਰਮ ਸਿੰਘ ਪ੍ਰਬੀਨਾ॥**

**ਇਸ ਗਰੀਬ ਮਲਾਹ ਬਾਰੇ ਇਤਿਹਾਸਕ ਜਾਣਕਾਰੀ ਇਨ੍ਹਾਂ ਪੁਰਾਤਨ ਲਿਖਤਾਂ ਵਿੱਚ ਦਰਜ ਹੈ–**

**ਕਥਾ ਗੁਰੂ ਜੀ ਕੇ ਸੁਤਨ ਕੀ – ਕ੍ਰਿਤ ਭਾਈ ਦੁੱਨਾ ਸਿੰਘ ਹੰਡੂਰੀਆ – ੧੭੯੦ ਈ:**
**ਗੁਰੂ ਕੀਆਂ ਸਾਖੀਆਂ – ਕ੍ਰਿਤ ਭਾਈ ਸਰੂਪ ਸਿੰਘ ਕੋਸ਼ਿਸ਼ – ੧੭੬੪ ਈ:**
**ਸ਼ਹੀਦਨਾਮਾ – ਕਵੀ ਭਾਈ ਕਿਸ਼ਨ ਸਿੰਘ – ਸੰਮਤ ੧੯੧੨**

ਗੁਰੂ ਪਾਤਸ਼ਾਹ ਜੀ ਵੱਲੋਂ ਮੇਰੇ (ਲੇਖਕ) ਤੋਂ ਕਰਵਾਈ ਖੋਜ ਸਦਕਾ ਛੇਤੀ ਹੀ ਸਿੱਖ-ਸੰਗਤਾਂ ਨੇ ਇਸ ਥਾਂ 'ਤੇ ਗੁਰਦੁਆਰਾ ਸਾਹਿਬ ਉਸਾਰ ਸੌ ਫੁੱਟ ਨਿਸ਼ਾਨ ਸਾਹਿਬ ਝੁਲਾ ਦਿੱਤਾ ਹੈ। ੧੨ ਜੁਲਾਈ, ੨੦੦੭ ਈ: ਦਿਨ ਵੀਰਵਾਰ ਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲੀ ਵਾਰ ਪ੍ਰਕਾਸ਼ ਕਰਨ ਸਮੇਂ ਇਹ ਹੁਕਮਨਾਮਾ ਸਾਹਿਬ ਆਇਆ –

**ਧਨਾਸਰੀ ਮਹਲਾ ੫॥**
**ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥**
**ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥੧॥**
**ਅੰਗ ੬੮੨**

੧੬ ਜੁਲਾਈ, ੨੦੦੭ ਈ: ਦਿਨ ਸੋਮਵਾਰ ਨੂੰ ਸਾਵਣ ਮਹੀਨੇ ਦੀ ਸੰਗਰਾਂਦ ਦਾ ਦਿਹਾੜਾ ਪਹਿਲੀ ਵਾਰ ਮਨਾਉਣਾ ਆਰੰਭ ਕੀਤਾ ਤਾਂ ਇਹ ਹੁਕਮਨਾਮਾ ਸਾਹਿਬ ਆਇਆ –

**ਸਲੋਕੁ ਮ: ੩॥**
**ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥**

**ਅੰਗ ੬੪੭**

ਅਸਥਾਨ ਦੀ ਆਰੰਭਤਾ ਦੇ ਸਮੇਂ ਤੋਂ ਹੀ ਇੱਥੇ ਸਾਵਣ ਮਹੀਨੇ ਦੀ ਸੰਗਰਾਂਦ ਦਾ ਦਿਹਾੜਾ ਸਥਾਪਨਾ ਦਿਵਸ ਵਜੋਂ ਅਤੇ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਦੀ ਯਾਦ 'ਚ ੬, ੭ ਤੇ ੮ ਪੋਹ ਨੂੰ ਸ਼ਹੀਦੀ ਜੋੜ-ਮੇਲ ਮਨਾਇਆ ਜਾਂਦਾ ਹੈ। ਇਸ ਵਿੱਚ ਹਜ਼ਾਰਾਂ ਦੀ ਗਿਣਤੀ 'ਚ ਸੰਗਤਾਂ ਇਕੱਤਰ ਹੁੰਦੀਆਂ ਹਨ। ਇਸ ਅਸਥਾਨ ਦੀ ਸੇਵਾ-ਸੰਭਾਲ ਦਾ ਪ੍ਰਬੰਧ ਇਲਾਕੇ ਦੇ ਪਿੰਡਾਂ ਦੀ ਚੁਣੀ ਹੋਈ ਕਮੇਟੀ (ਰਜਿ:) ਕਰਦੀ ਹੈ। ਕਮੇਟੀ ਦੇਸ-ਵਿਦੇਸ਼ ਵਿੱਚ ਕਿਤੇ ਵੀ ਕੋਈ ਉਗਰਾਈ ਨਹੀਂ ਕਰਦੀ, ਸਾਰੇ ਕਾਰਜ ਗੁਰੂ ਕੀ ਸੰਗਤ ਦੇ ਸਹਿਯੋਗ ਨਾਲ ਚਲਦੇ ਹਨ।

ਗੁਰਦੁਆਰੇ ਦੇ ਵਿਹੜੇ 'ਚ ਵੜਦਿਆਂ ਹੀ ਬੇੜੀ ਦੇ ਮਲਾਹ ਬਾਬਾ ਕੁੰਮਾ ਮਾਸ਼ਕੀ ਜੀ ਦੇ ਨਾਂ 'ਤੇ ਗੇਟ ਬਣਿਆ ਹੋਇਆ ਹੈ। ਅੱਜ-ਕੱਲ੍ਹ ਸਿੱਖ-ਸੰਗਤ ਇਸ ਮਹਾਨ ਪਰਉਪਕਾਰੀ ਜਿਉੜੇ ਨੂੰ ਬਾਬਾ ਕੁੰਮਾ ਮਾਸ਼ਕੀ ਜੀ ਕਹਿ ਕੇ ਯਾਦ ਕਰਦੀ ਹੈ। ਇਹ ਅਸਥਾਨ ਬਹੁਤ ਹੀ ਇਕਾਂਤ ਥਾਂ ਸਰਸਾ ਨਦੀ ਤੇ ਸਤਲੁਜ ਦਰਿਆ ਦੇ ਕਿਨਾਰੇ ਸੁਭਾਇਮਾਨ ਹੈ। ਰੋਪੜ ਸ਼ਹਿਰ ਸਰਹਿੰਦ ਨਹਿਰ ਤੋਂ ਪਿੰਡ ਕਟਲੀ, ਲੌਦੀ ਮਾਜਰਾ, ਪਤਿਆਲਾਂ, ਚੱਕ ਢੇਰਾ ਵਿੱਚ ਦੀ ਇਸਦੀ ਦੂਰੀ ੧੨ ਕਿ: ਮੀ: ਹੈ। ਰੋਪੜ-ਕੀਰਤਪੁਰ ਸਾਹਿਬ ਮੇਨ ਜੀ. ਟੀ. ਰੋਡ ਤੋਂ ਪਿੰਡ ਘਨੌਲੀ, ਨੂਹੋਂ, ਦਬੁਰਜੀ, ਰਣਜੀਤਪੁਰਾ ਦੇ ਕੋਲ ਦੀ ਦੂਰੀ ਲਗਭਗ ੮ ਕਿ: ਮੀ: ਹੋਵੇਗੀ। ਇਸ ਅਸਥਾਨ ਨੂੰ ਜਾਣ ਲਈ ਪਹਿਲਾਂ ਝੱਲ-ਝਾੜੀਆਂ ਵਾਲਾ ਕੱਚਾ ਰਸਤਾ ਸੀ, ਹੁਣ ਬਾਬਾ ਅਜੀਤ ਸਿੰਘ (ਐਮ. ਐਲ. ਏ) ਪਰਿਵਾਰ ਵਿਛੋੜਾ ਵਾਲਿਆਂ ਨੇ ਪੱਕੀ ਸੜਕ ਬਣਾ ਦਿੱਤੀ ਹੈ। ਇਸ ਅਸਥਾਨ 'ਤੇ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਨੇ ਪਹਿਲੀ ਰਾਤ ਬਤੀਤ ਕੀਤੀ ਸੀ।

ਬਾਬਾ ਕੁੰਮਾ ਮਾਸ਼ਕੀ ਜੀ ਤੋਂ ਬਾਅਦ ਵੀ ਇਸ ਪੱਤਣ 'ਤੇ ਬੇੜੀ ਚਲਦੀ ਰਹੀ ਹੈ। ਇਸ ਦੀ ਗਵਾਹੀ ਪੰਜਾਬ ਦੀ ਸੈਰ ਦੇ ਲਿਖਾਰੀ ਕਾਲੀ ਰਾਇ ਤੋਂ ਮਿਲਦੀ ਹੈ ਜੋ ਅੰਗਰੇਜ਼ੀ ਸਰਕਾਰ ਦੀ ਨੌਕਰੀ ਕਰਦਾ ਹੋਇਆ **ਪੰਜਾਬ ਦੀ ਸੈਰ** ਲਈ ਨਿਕਲਿਆ। ਕਾਲੀ ਰਾਇ ਅਕਤੂਬਰ, ੧੮੪੮ ਈ: ਨੂੰ ਪਿੰਡ ਚੱਕ ਢੇਰਾ ਦੇ ਪੱਤਣ ਦੇ ਨਾਲ ਦੇ ਪਿੰਡ ਅਵਾਨ ਕੋਟ ਠਹਿਰਦਾ ਤੇ ਲਿਖਦਾ ਹੈ -

**ਅਵਾਨ ਕੋਟ ਸਤਲੁਜ ਦੇ ਕਿਨਾਰੇ ਤੇ ਹੈ। ਇਸ ਦਰਿਆ ਵਿੱਚ ਗਰਮੀਆਂ ਤੇ**

**ਸਰਦੀਆਂ ਨੂੰ ਦੋ ਥਾਂਹੀਂ ਕਿਸ਼ਤੀ ਚਲਦੀ ਹੈ। ਕਿਸ਼ਤੀ ਦੀ ਬਾੜ ਕੋਈ ਬਹੁਤ ਉੱਚੀ ਨਹੀਂ ਹੁੰਦੀ, ਘੋੜਾ ਬਿਨਾ ਛਾਲ ਮਾਰੇ ਉੱਪਰ ਚੜ੍ਹ ਜਾਂਦਾ ਹੈ। ਇਹ ੨੯ ਹੱਥ ਲੰਮੀ ਹੁੰਦੀ ਹੈ ਤੇ ਇੱਕ ਪਾਸਿਓਂ ਇਸਦੀ ਨੋਕ ਉੱਚੀ ਹੁੰਦੀ ਹੈ।**
ਕਾਲੀ ਰਾਇ ਦਾ **ਦੋ ਥਾਂਹੀਂ** ਲਿਖਣ ਦਾ ਭਾਵ ਇੱਕ ਕੋਟ ਅਵਾਨ ਦਾ ਪੱਤਣ ਤੇ ਦੂਜਾ ਚੱਕ ਢੇਰਾ ਦਾ ਪੱਤਣ ਹੈ। ਪੁਰਾਣੇ ਸਮਿਆਂ 'ਚ ਰੋਪੜ ਤੋਂ ਚੱਕ ਢੇਰਾ ਪੱਤਣ, ਨੂਰਪੁਰ ਬੇਦੀ, ਗੜ੍ਹਸ਼ੰਕਰ ਤੇ ਹੁਸ਼ਿਆਰਪੁਰ ਨੂੰ ਰਸਤਾ ਜਾਂਦਾ ਸੀ। ਮੌਜੂਦਾ ਸਮੇਂ 'ਚ ਵੀ ਬਾਬਾ ਕੁੰਮਾ ਮਾਸ਼ਕੀ ਵਾਲੇ ਪੱਤਣ 'ਤੇ ਬੇੜੀ ਚਲਦੀ ਹੈ।

**ਪਤਾ - ਗੁਰਦੁਆਰਾ ਮਾਤਾ ਗੁਜਰ ਕੌਰ ਜੀ ਅਤੇ ਛੋਟੇ ਸਾਹਿਬਜ਼ਾਦੇ (ਯਾਦਗਾਰ ਛੰਨ ਬਾਬਾ ਕੁੰਮਾ ਮਾਸ਼ਕੀ ਜੀ) ਪਿੰਡ ਚੱਕ ਢੇਰਾ, ਡਾਕਘਰ ਲੌਂਦੀ ਮਾਜਰਾ, ਤਹਿਸੀਲ-ਜ਼ਿਲ੍ਹਾ ਰੂਪਨਗਰ।**

## ਇਤਿਹਾਸਕ ਪਿਲਕਣ ਦਾ ਦਰੱਖਤ

ਇਹ ਉਹ ਪੁਰਾਤਨ ਪਿਲਕਣ ਦਾ ਦਰੱਖਤ ਹੈ ਜਿਸ ਨਾਲ ਬਾਬਾ ਕੁੰਮਾ ਮਾਸ਼ਕੀ ਜੀ ਆਪਣੀ ਬੇੜੀ ਬੰਨ੍ਹਿਆ ਕਰਦੇ ਸੀ। ਕੁੰਮੇ ਮਾਸ਼ਕੀ ਨੇ ਆਪਣੀ ਝੌਂਪੜੀ ਤੋਂ ਦਾਦੀ ਮਾਂ ਤੇ ਪੋਤਿਆਂ ਨੂੰ ਵਿਦਾ ਕਰਦਿਆਂ ਹੋਇਆਂ, ਆਪਣੀ ਬੇੜੀ 'ਚ ਬਿਠਾ ਸਤਲੁਜ ਦਰਿਆ ਵਿੱਚ ਦੀ ਨਾਲ-ਨਾਲ ਬਹੁਤ ਹੀ ਅਦਬ ਨਾਲ ਇਸ ਦਰੱਖਤ ਥੱਲੇ ਜਾ ਉਤਾਰਿਆ। ਦਾਦੀ ਮਾਂ ਤੇ ਮਾਸੂਮ ਜਿੰਦੜੀਆਂ ਕੁੱਝ ਦੇਰ ਇਸ ਪਿਲਕਣ ਥੱਲੇ ਖੜ ਕੇ ਅੱਗੇ ਗੰਗੂ ਬੇਈਮਾਨ ਨਾਲ ਚਲੇ ਗਏ। ਗੁਰੂ ਕੀ ਸੰਗਤ ਨੇ ਇਸ ਇਤਿਹਾਸਕ ਦਰੱਖਤ ਦੁਆਲੇ ਥੜਾ ਬਣਾ ਨੇੜੇ ਹੀ ਸੌ ਫੁੱਟ ਉੱਚਾ ਨਿਸ਼ਾਨ ਸਾਹਿਬ ਝੁਲਾ ਦਾਦੀ ਮਾਂ ਗੁਜਰ ਕੌਰ ਤੇ ਛੋਟੇ ਸਾਹਿਬਜ਼ਾਦਿਆਂ ਦੀ ਯਾਦਗਾਰ ਕਾਇਮ ਕਰ ਦਿੱਤੀ ਹੈ। ਇਸ ਦੇ ਨਾਲ ਹੀ ਪਿੰਡ ਚੱਕ ਢੇਰਾ ਦਾ ਗੁਰਦੁਆਰਾ ਸਾਹਿਬ ਵੀ ਸੁਸ਼ੋਭਿਤ ਹੈ। ੧੯੪੭ ਦੀ ਵੰਡ ਤੋਂ ਪਹਿਲਾਂ ਏਥੇ ਮਸੀਤ ਹੋਇਆ ਕਰਦੀ ਸੀ। ਤਿੰਨ ਸਦੀਆਂ ਪਹਿਲਾਂ ਸਤਲੁਜ ਦਰਿਆ ਪਿਲਕਣ ਦੇ ਦਰੱਖਤ ਕੋਲ ਦੀ ਵਗਦਾ ਤੇ ਰੋਪੜ ਦੇ ਰਸਤੇ ਵੱਲ ਆਉਣ-ਜਾਣ ਲਈ ਦਰਿਆ ਦੇ ਪੱਤਣ ਦਾ ਇਹ ਇੱਕ ਕਿਨਾਰਾ ਸੀ। ਇਸ ਪੱਤਣ ਦਾ ਦੂਸਰਾ ਕਿਨਾਰਾ ਕੁੰਮੇ ਮਾਸ਼ਕੀ ਦੀ ਝੌਂਪੜੀ ਦੇ ਕੋਲ ਦੀ ਹੁੰਦਾ ਹੋਇਆ ਦਰਿਆ ਪਾਰ ਦੇ ਨਗਰਾਂ ਨੂੰ ਜਾ ਲੱਗਦਾ। ਹਰ ਸਾਲ ਬਾਬਾ ਕੁੰਮਾ ਮਾਸ਼ਕੀ

ਜੀ ਦੀ ਝੌਂਪੜੀ ਵਾਲੇ ਅਸਥਾਨ ਤੋਂ ਪੈਦਲ ਨਗਰ ਕੀਰਤਨ ਆਰੰਭ ਹੋ ਕੇ ੮ ਪੋਹ ਦੀ ਸ਼ਾਮ ਨੂੰ ਇਸ ਪਿਲਕਣ ਦੇ ਦਰੱਖਤ ਕੋਲ ਝੂਲਦੇ ਨਿਸ਼ਾਨ ਸਾਹਿਬ ਥੱਲੇ ਸਮਾਪਤ ਹੋ ਜਾਂਦਾ ਹੈ। ਪਿਲਕਣ ਵਾਲਾ ਇਤਿਹਾਸਕ ਅਸਥਾਨ ਪਿੰਡ ਚੱਕ ਢੇਰਾ ਵਿੱਚ ਵੜਦਿਆਂ ਹੀ ਆਵੇਗਾ। ਇਸ ਨੂੰ ਗੁਰਦੁਆਰਾ ਪਿਲਕਣ ਸਾਹਿਬ ਕਿਹਾ ਜਾਂਦਾ ਹੈ।

## ਯਾਦਗਾਰੀ ਗੇਟ ਮਾਈ ਲੱਛਮੀਂ ਜੀ

ਇਸ ਮਹਾਨ ਨੇਕ ਮਾਈ ਲੱਛਮੀਂ ਜੀ ਨੇ ਔਖੇ ਵੇਲੇ ਦਾਦੀ ਮਾਂ ਤੇ ਪੋਤਿਆਂ ਨੂੰ ਭੋਜਨ ਛਕਾ ਕੇ ਲੋਕ-ਪ੍ਰਲੋਕ ਵਿੱਚ ਜਸ ਖੱਟ ਲਿਆ। ਇਹ ਜਾਤ ਦੀ ਬ੍ਰਾਹਮਣੀ ਵਿਧਵਾ ਮਾਈ ਆਏ-ਗਏ ਰਾਹੀ-ਮੁਸਾਫਿਰ ਨੂੰ ਲੋੜ ਪੈਣ 'ਤੇ ਭੋਜਨ ਛਕਾ ਦਿੰਦੀ ਤੇ ਸਦਾ ਹੀ ਭਜਨ-ਬੰਦਗੀ ਕਰਦੀ ਰਹਿੰਦੀ। ਕੁੰਮੇ ਮਾਸ਼ਕੀ ਦਾ ਟਿਕਾਣਾ ਪੱਤਣ 'ਤੇ ਹੋਣ ਕਰਕੇ ਕਦੇ-ਕਦੇ ਕੋਈ ਨਾ ਕੋਈ ਰਾਹਗੀਰ ਦੇਰ-ਸਵੇਰ ਹੋਣ ਕਰਕੇ ਉਸ ਕੋਲ ਠਹਿਰ ਜਾਂਦਾ। ਉਹ ਲੋੜ ਪੈਣ 'ਤੇ ਇਸ ਮਾਈ ਕੋਲੋਂ ਭੋਜਨ-ਪ੍ਰਸ਼ਾਦਾ ਲੈ ਆਉਂਦਾ। ਉਸਦੀ ਇਸ ਮਾਈ ਨਾਲ ਰੂਹਾਨੀਅਤ, ਰੱਬੀ ਭੈਅ ਵਾਲੀ ਸਾਂਝ ਸੀ। ਜਦੋਂ ਦਸਮ ਪਿਤਾ ਜੀ ਦੀ ਮਾਂ ਤੇ ਸਾਹਿਬਜ਼ਾਦੇ ਉਸਦੀ ਝੌਂਪੜੀ 'ਚ ਆਏ ਤਾਂ ਉਹ ਵਾਹੋ-ਦਾਹੀ ਇਸ ਮਾਈ ਕੋਲ ਜਾ ਪਹੁੰਚਿਆ। ਇਸ ਨੇਕ ਮਾਈ ਨੇ ਕਾਹਲੀ 'ਚ ਭੋਜਨ ਤਿਆਰ ਕਰ ਨਾਲ ਗਰਮ ਕੱਪੜਾ ਵੀ ਕੁੰਮੇ ਮਾਸ਼ਕੀ ਹੱਥ ਉਨ੍ਹਾਂ ਤਿੰਨਾਂ ਰੱਬੀ-ਰੂਹਾਂ ਲਈ ਭੇਜ ਦਿੱਤਾ। ਆਪ ਸਵੇਰ ਹੁੰਦਿਆਂ ਹੀ ਦਰਸ਼ਨ ਕਰ ਨਿਹਾਲ ਹੋਈ ਤੇ ਸਾਰਾ ਦਿਨ ਦਾਦੀ ਮਾਂ ਅਰ ਨਿੱਕੀਆਂ ਜਿੰਦਾਂ ਦੀ ਮੁੱਠੀ-ਚਾਪੀ ਵੀ ਕਰਦੀ ਰਹੀ। ਜਿੰਨਾ ਸਮਾਂ ਉਹ ਕੁੰਮੇ ਮਾਸ਼ਕੀ ਕੋਲ ਰਹੇ ਭੋਜਨ ਛਕਾਉਣ ਦੀ ਸੇਵਾ ਇਸ ਮਾਈ ਲੱਛਮੀਂ ਨੇ ਹੀ ਕੀਤੀ। ਕਈ ਲਿਖਾਰੀਆਂ ਨੇ ਇਸ ਮਾਈ ਨੂੰ ਰੋਪੜ ਦੀ ਰਹਿਣ ਵਾਲੀ ਦੱਸਿਆ ਪਰ ਮੈਨੂੰ ਇਸ ਮਾਈ ਦਾ ਟਿਕਾਣਾ ਕੁੰਮੇ ਮਾਸ਼ਕੀ ਦੀ ਝੌਂਪੜੀ ਦੇ ਆਸ-ਪਾਸ ਹੀ ਕਿਸੇ ਨਗਰ ਵਿੱਚ ਹੋਣਾ ਲੱਗਦਾ ਹੈ। ਰੋਪੜ ਸ਼ਹਿਰ ਦੀ ਦੂਰੀ ਏਥੋਂ ੧੨ ਕਿ: ਮੀ: ਹੋਣਾ, ਆਪਣੇ ਘਰੋਂ ਭੋਜਨ ਪਕਾ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਛਕਾਉਣਾ, ਲੋੜ ਪੈਣ 'ਤੇ ਕੁੰਮੇ ਮਾਸ਼ਕੀ ਦਾ ਇਸ ਦੇ ਘਰੋਂ ਭੋਜਨ-ਪ੍ਰਸ਼ਾਦਾ ਲੈ ਆਉਣਾ ਏਨੀ ਦੂਰੀ ਤੋਂ ਸੰਭਵ ਨਹੀ ਲਗਦਾ। ਇਸ ਪੱਤਣ ਦੇ ਆਲੇ-ਦੁਆਲੇ ਦੇ ਨਗਰਾਂ ਨੂੰ ਦੇਖ ਕੇ ਇਹੀ ਕਿਹਾ ਜਾ ਸਕਦਾ ਹੈ ਕਿ ਇਸ ਮਾਈ ਦਾ ਪਿੰਡ ਏਥੇ ਕਿਤੇ ਆਸ-ਪਾਸ ਹੀ ਹੋਵੇਗਾ। ਇਹ ਵਿਚਾਰ ਅਜੇ ਹੋਰ ਖੋਜ ਦੀ ਮੰਗ ਕਰਦਾ ਹੈ। ਗੁਰੂ ਪਾਤਸ਼ਾਹ ਜੀ ਦੀਆਂ ਸਿੱਖ-

ਸੰਗਤਾਂ ਨੇ ਇਸ ਮਾਈ ਦੀ ਸੇਵਾ ਨੂੰ ਸਦਾ ਯਾਦ ਰੱਖਣ ਲਈ ਇਸਦੇ ਨਾਂ 'ਤੇ ਯਾਦਗਾਰੀ ਗੇਟ ਪਿੰਡ ਪਤਿਆਲਾ, ਪਿੰਡ ਮਿਆਣੀ ਤੇ ਪਿੰਡ ਚੱਕ ਢੇਰਾ ਦੇ ਸਾਂਝੇ ਹੱਦ-ਬੰਨਿਆਂ 'ਤੇ ਉਸਾਰ ਦਿੱਤਾ ਹੈ। ਇਸ ਗੇਟ ਦੀ ਚੌੜਾਈ ੨੨ ਫੁੱਟ, ਉਚਾਈ ੨੨ ਫੁੱਟ, ਉੱਪਰ ਗੁੰਬਦ, ਪਾਲਕੀ ਤੇ ਮੋਟੇ ਅੱਖਰਾਂ 'ਚ **ਯਾਦਗਾਰੀ ਗੇਟ ਮਾਈ ਲੱਛਮੀਂ ਜੀ** ਲਿਖਿਆ ਹੋਇਆ ਹੈ। ਇਸ ਗੇਟ ਦਾ ਨੀਂਹ-ਪੱਥਰ ਇਲਾਕੇ ਤੇ ਦੂਰ-ਦੁਰੇਡੇ ਦੀਆਂ ਮਾਈਆਂ ਨੇ ਆਪਣੇ ਹੱਥੀਂ ਰੱਖ ਕੇ ੨੦੧੧ ਈ: ਵਿੱਚ ਮੁਕੰਮਲ ਹੋਣ ਤੱਕ ਪੂਰਨ ਯੋਗਦਾਨ ਪਾਇਆ। ਇਸ ਗੇਟ ਦੇ ਥੱਲੇ ਦੀ ਲੰਘਣ ਵਾਲਿਓ ਮਾਈ ਲੱਛਮੀਂ ਦੀ ਸੇਵਾ-ਘਾਲਣਾ ਨੂੰ ਯਾਦ ਕਰਦੇ ਹੋਏ ਮਨ ਹੀ ਮਨ ਇਸ ਮਾਈ ਨੂੰ ਨਮਸਕਾਰ ਜ਼ਰੂਰ ਕਰਦੇ ਜਾਇਓ। ਇਸ ਮਾਈ ਨੂੰ ਨਮਸਕਾਰ ਤਾਂ ਬਾਬਾ ਬੰਦਾ ਸਿੰਘ ਬਹਾਦਰ ਵਰਗੇ ਮਹਾਨ ਜਰਨੈਲ ਨੇ ਵੀ ਕੀਤੀ। ਕੁੰਮਾ ਮਾਸ਼ਕੀ ਨੂੰ ਸਨਮਾਨ ਦੇ ਕੇ ਆਪਣੇ ਨਾਲ ਸਿੱਖ-ਯੋਧਿਆਂ ਨੂੰ ਲੈ ਬੰਦਾ ਸਿੰਘ ਜੀ ਨੇ ਇਸ ਮਾਈ ਦੇ ਚਰਨ ਜਾ ਪਰਸੇ ਤੇ ਇਸ ਮਾਈ ਦੇ ਮੁੱਖੋਂ ਬਹੁਤ ਸਾਰੀਆਂ ਅਸੀਸਾਂ ਲਈਆਂ। ਮਾਇਆ ਦੇ ਖੁੱਲ੍ਹੇ ਗੱਫੇ ਤੇ ਮਾਣ-ਸਨਮਾਨ ਦੇ ਕੇ ਬੰਦਾ ਸਿੰਘ ਜੀ ਨੇ ਮਾਈ ਲੱਛਮੀਂ ਜੀ ਨੂੰ ਬਿਨੈ ਕੀਤੀ ਕਿ ਤੁਸੀਂ ਸਦਾ ਹੀ ਗੁਰੂ ਕਾ ਲੰਗਰ ਚਲਈ ਜਾਵੋ। ਇਸ ਬਾਰੇ ਕਵੀ ਭਾਈ ਕਿਸ਼ਨ ਸਿੰਘ ਜੀ ਨੇ ਇਉਂ ਲਿਖਿਆ ਹੈ-

**ਦੋਹਰਾ**

**ਮਾਤ ਲੱਛਮੀਂ ਕੀ ਸੇਵ ਸੁਨ ਬੰਦਾ ਬਹੁ ਹਰਖਾਇ॥**
**ਬੰਦਹਿ ਸਾਥ ਸਿਖ ਬਹੁਤ ਲੀਏ ਮਾਤ ਕੇ ਚਰਨ ਪਰਸੇ ਜਾਇ॥**

**ਚੌਪਈ**

**ਮਾਤ ਲੱਛਮੀਂ ਭਈ ਪ੍ਰਸੰਨਾ।**
**ਆਖੇ ਮੁਖਹੁ ਸਤਿਗੁਰ ਧੰਨ ਧੰਨਾ॥**
**ਬੰਦਿਹ ਕੋ ਤਹਿ ਨਿਕਟ ਬੈਠਾਯੋ।**
**ਬਚਨ ਕਰਤ ਮਨ ਮਹਿ ਹਰਖਾਯੋ॥**
**ਬੰਦਹਿ ਦੀਨੋ ਦਰਬ ਅਪਾਰਾ।**
**ਲੰਗਰ ਅਚਾਵਹੁ ਸਗਲ ਸੈਸਾਰਾ॥**
**ਨਾਮ ਜਪਹੁ ਤੁਮ ਦਿਨ ਅਰ ਰੈਨਾ।**

**ਸਚਖੰਡ ਜਾਇ ਪਾਵਹੁ ਸੁਖ ਚੈਨਾ॥**
**ਆਪ ਜਪੈ ਅਵਰਹਿ ਨਾਮ ਜਪਾਵਹੁ।**
**ਦਰਗਹ ਜਾਇ ਮਾਨ ਬਹੁ ਪਾਵਹੁ॥**
**ਮਾਤਹਿ ਬੰਦਹਿ ਦਈ ਅਸੀਸਾ।**
**ਗੁਰ ਦੋਖੀਅਨ ਕੋ ਲਾਹੋ ਸੀਸਾ।**
**ਗੁਰ ਨਾਨਕ ਕਾ ਰਾਜ ਬਨਾਵਹੁ।**
**ਸਤਿਗੁਰ ਤੇ ਆਦਰ ਤੁਮ ਪਾਵਹੁ॥**

ਮਾਈ ਲੱਛਮੀਂ ਜੀ ਦਾ ਜ਼ਿਕਰ ਇਨ੍ਹਾਂ ਪੁਰਾਤਨ ਇਤਿਹਾਸਕ ਲਿਖਤਾਂ ਵਿੱਚ ਦਰਜ ਹੈ-

ਕਥਾ ਗੁਰੂ ਜੀ ਕੇ ਸੁਤਨ ਕੀ - ਕ੍ਰਿਤ ਭਾਈ ਦੁੰਨਾ ਸਿੰਘ ਹੰਡੂਰੀਆ - ੧੭੯੦ ਈ:
ਸ਼ਹੀਦਨਾਮਾ - ਕਵੀ ਭਾਈ ਕਿਸ਼ਨ ਸਿੰਘ - ਸੰਮਤ ੧੯੧੨

## ਗੁਰਦੁਆਰਾ ਬਾਬੇ ਸ਼ਹੀਦਾਂ, ਕਾਈਨੌਰ

ਕੁੰਮਾ ਮਾਸ਼ਕੀ ਦੇ ਕੋਲੋਂ ਗੰਗੂ ਬ੍ਰਾਹਮਣ ਦਾਦੀ ਮਾਂ ਤੇ ਗੁਰੂ ਪੁੱਤਰਾਂ ਨੂੰ ਆਪਣੇ ਨਾਲ ਇਸ ਤਲਾਅ ਦੇ ਕਿਨਾਰੇ ਦਰੱਖਤਾਂ ਦੀ ਸੰਘਣੀ ਝਿੜੀ 'ਚ ਲੈ ਆਇਆ। ਉਸ ਕਮੀਨੇ ਦਾ ਦਾਅ ਨਾ ਲੱਗਾ ਤਾਂ ਉਹ ਤਿੰਨਾਂ ਨੂੰ ਅਗਲੀ ਸਵੇਰ ਆਪਣੇ ਪਿੰਡ ਸਹੇੜੀ ਤੋਂ ਇੱਕ ਪਾਸੇ ਝੱਲ-ਝਾੜੀਆਂ 'ਚ ਲੈ ਗਿਆ, ਜਿੱਥੇ ਹੁਣ ਗੁਰਦੁਆਰਾ ਐਮੇ ਸਾਹਿਬ ਸੁਸ਼ੋਭਿਤ ਹੈ। ਉੱਥੋਂ ਰਾਤ ਪਈ ਤੇ ਆਪਣੇ ਘਰ ਪਿੰਡ ਸਹੇੜੀ ਲੈ ਆਇਆ। ਇਸ ਤੋਂ ਅੱਗੇ ਸਾਰਾ ਜੱਗ ਜਾਣਦਾ ਹੈ ਕਿ ਉਸ ਪਾਪੀ ਨੇ ਕੀ ਕਹਿਰ ਗੁਜਾਰਿਆ। ਜਿਸ ਥਾਂ ਪਿੰਡ ਕਾਈਨੌਰ ਦੇ ਤਲਾਅ ਦੇ ਕਿਨਾਰੇ 'ਤੇ ਦਾਦੀ ਮਾਂ ਤੇ ਛੋਟੇ ਸਾਹਿਬਜ਼ਾਦਿਆਂ ਨੇ ੮ ਪੋਹ, ੧੭੬੧ ਬਿ: ਦੀ ਰਾਤ ਬਤੀਤ ਕੀਤੀ, ਉਸਨੂੰ ਸ਼ਹੀਦਾਂ ਦਾ ਅਸਥਾਨ ਕਰਕੇ ਮੰਨਿਆ-ਪੂਜਿਆ ਜਾਂਦਾ ਹੈ। **ਪੋਹ ਦੀਆਂ ਰਾਤਾਂ** ਪੁਸਤਕ ਦਸੰਬਰ ੨੦੦੪ ਈ: ਨੂੰ ਛਪ ਕੇ ਸੰਗਤਾਂ ਦੇ ਹੱਥਾਂ 'ਚ ਪਹੁੰਚ ਗਈ। ਇਸ ਵਿਚਲੀ ਖੋਜ ਨੂੰ ਪੜ੍ਹ ਕੇ ਅਗਲੇ ਸਾਲ ਹੀ ਪਿੰਡ ਕਾਈਨੌਰ ਦੀ ਸੰਗਤ ਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੮ ਪੋਹ ਨੂੰ ਦਾਦੀ ਮਾਂ ਤੇ ਸਾਹਿਬਜ਼ਾਦਿਆਂ ਦੀ ਯਾਦ 'ਚ ਸਾਲਾਨਾ ਸ਼ਹੀਦੀ ਜੋੜ-ਮੇਲ

ਮਨਾਉਣਾ ਆਰੰਭ ਕਰ ਦਿੱਤਾ। ਗੁਰਦੁਆਰਾ ਸਾਹਿਬ ਤਾਂ ਏਥੇ ਪਹਿਲਾਂ ਹੀ ਬਣਿਆ ਹੋਇਆ ਸੀ, ਹੁਣ ਨਵੀਂ ਇਮਾਰਤ ਦੀ ਉਸਾਰੀ ਪੂਰੇ ਉਤਸ਼ਾਹ ਨਾਲ ਕੀਤੀ ਹੈ। ਉੱਪਰ ਬਹੁਤ ਹੀ ਸ਼ਾਨਦਾਰ ਗੁੰਬਦ ਉਸਾਰਿਆ ਗਿਆ ਹੈ। ਨਜ਼ਦੀਕ ਹੀ ਅਸਮਾਨ ਨੂੰ ਛੂੰਹਦਾ ਨਿਸ਼ਾਨ ਸਾਹਿਬ ਝੂਲ-ਝੂਲ ਕੇ ਸ਼ਹੀਦਾਂ ਦੇ ਅਸਥਾਨ ਦੀ ਦੱਸ ਪਾਉਂਦਾ ਹੈ। ਇਹ ਅਸਥਾਨ ਰੋਪੜ-ਮੁਰਿੰਡਾ ਰੋਡ 'ਤੇ ਸਥਿਤ ਹੈ। ਰੋਪੜ ਤੋਂ ਇਸਦੀ ਦੂਰੀ ੧੫ ਕਿ: ਮੀ: ਤੇ ਮੁਰਿੰਡਾ ਤੋਂ ੪ ਕਿ: ਮੀ: ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਪਿੰਡ ਕਾਈਨੌਰ ਦੀ ਸੰਗਤ ਵੱਲੋਂ ਚੁਣੀ ਹੋਈ ਪ੍ਰਬੰਧਕ ਕਮੇਟੀ ਬਹੁਤ ਸ਼ਰਧਾ-ਪਿਆਰ ਨਾਲ ਕਰਦੀ ਹੈ। ਇਸ ਅਸਥਾਨ 'ਤੇ ਦਾਦੀ ਮਾਂ ਤੇ ਛੋਟੇ ਸਾਹਿਬਜ਼ਾਦਿਆਂ ਨੇ ਆਪਣੇ ਜੀਵਨ ਦੀਆਂ ਆਖਰੀ ਰਾਤਾਂ ਵਿੱਚੋਂ ਦੂਜੀ ਰਾਤ ਬਤੀਤ ਕੀਤੀ ਸੀ।

**ਪਤਾ - ਗੁਰਦੁਆਰਾ ਬਾਬੇ ਸ਼ਹੀਦਾਂ (ਯਾਦਗਾਰ ਮਾਤਾ ਗੁਜਰ ਕੌਰ ਜੀ ਅਤੇ ਛੋਟੇ ਸਾਹਿਬਜ਼ਾਦੇ) ਪਿੰਡ ਤੇ ਡਾਕਘਰ ਕਾਈਨੌਰ, ਤਹਿਸੀਲ ਮੁਰਿੰਡਾ, ਜ਼ਿਲ੍ਹਾ ਰੂਪਨਗਰ।**

## ਜਹਾਜੀ ਹਵੇਲੀ

ਇਸ ਹਵੇਲੀ ਦੀਵਾਨ ਟੋਡਰ ਮੱਲ ਜੀ ਦੇ ਖੰਡਰਾਂ ਨੂੰ ਕਈ ਵਾਰ ਦੇਖ ਕੇ ਮੈਂ (ਲੇਖਕ) ਇਸ ਪੁਸਤਕ 'ਚ ਬਿਨੈ ਕੀਤੀ ਸੀ ਕਿ ਇਸ ਇਤਿਹਾਸਕ ਹਵੇਲੀ ਨੂੰ ਅਜੇ ਵੀ ਸੰਭਾਲ ਲਿਆ ਜਾਵੇ। ਮੇਰੇ ਤੋਂ ਪਹਿਲਾਂ ਵੀ ਪੁਰਾਤਨ ਇਤਿਹਾਸਕ ਯਾਦਗਾਰਾਂ ਦੀ ਪਕੜ ਰੱਖਣ ਵਾਲੇ ਅਨੇਕਾਂ ਦਰਦੀਆਂ ਨੇ ਇਸ ਹਵੇਲੀ ਨੂੰ ਬਚਾਉਣ ਲਈ ਸਿੱਖ ਪੰਥ ਅੱਗੇ ਕਈ ਵਾਰ ਦੁਹਾਈ ਪਾਈ ਹੈ। ਉਸ ਬਹੁੜੀ ਨੂੰ ਸੁਣਦਿਆਂ ਹੋਇਆਂ ਸ਼੍ਰੋ. ਗੁ. ਪ੍ਰ. ਕ. ਸ੍ਰੀ ਅੰਮ੍ਰਿਤਸਰ ਨੇ ਉਸ ਹਵੇਲੀ ਦੀ ਸਾਂਭ-ਸੰਭਾਲ ਲਈ ਉਸਦੀ ਸੇਵਾ, ਕਾਰ ਸੇਵਾ ਵਾਲੇ ਬਾਬਿਆਂ ਨੂੰ ਸੌਂਪ ਕੇ ਬਹੁਤ ਹੀ ਸ਼ਲਾਘਾਯੋਗ ਯਤਨ ਕੀਤਾ ਹੈ। ਜਿੱਥੇ ਕਮੇਟੀ ਨੇ ਹਵੇਲੀ ਦੀ ਪੁਰਾਤਨ ਇਮਾਰਤ ਨੂੰ ਉਸੇ ਰੂਪ 'ਚ ਰੱਖਣ ਲਈ ਕਹਿ ਕੇ ਜੱਸ ਖੱਟਿਆ ਹੈ, ਉੱਥੇ ਗੁਰਦੁਆਰਾ ਰੱਥ ਸਾਹਿਬ ਦੀ ਨਵੀਂ ਉਸਾਰੀ ਦੀ ਕਾਰ ਸੇਵਾ ਵੀ ਆਰੰਭ ਕਰਵਾ ਇਸ ਅਸਥਾਨ ਨੂੰ ਆਮ ਸੰਗਤਾਂ ਦੇ ਸਾਹਮਣੇ ਲਿਆਂਦਾ ਹੈ। ਇਸ ਤੋਂ ਪਹਿਲਾਂ ਤਾਂ ਕੋਈ ਵਿਰਲਾ-ਵਾਂਝਾ ਹੀ ਇਹ ਜਾਣਦਾ ਸੀ ਕਿ ਕੋਤਵਾਲੀ ਮੁਰਿੰਡਾ ਤੋਂ ਚੱਲ ਕੇ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਦਾ ਰੱਥ ਏਥੇ ਆਣ ਖੜ੍ਹਾ ਕੀਤਾ

ਸੀ। ਇਸ ਨਵੀਨ ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਪਿੱਛੇ ਪੁਰਾਤਨ ਗੁਰਦੁਆਰਾ ਰੱਥ ਸਾਹਿਬ ਦੀ ਇਮਾਰਤ ਸਾਧਾਰਨ ਹਾਲਾਤਾਂ ਵਿੱਚ ਹੈ। ਪਤਾ ਲੱਗਾ ਹੈ ਕਿ ਉਸ ਬਾਬਤ ਸ਼੍ਰੋ. ਗੁ. ਪ੍ਰ. ਕ. ਸ੍ਰੀ ਅੰਮ੍ਰਿਤਸਰ ਦਾ ਕਿਸੇ ਸੰਸਥਾ ਨਾਲ ਕੇਸ ਚੱਲਦਾ ਹੈ।

## ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ

ਇਹ ਉਹ ਅਸਥਾਨ ਹੈ ਜਿੱਥੇ ਮਾਤਾ ਗੁਜਰ ਕੌਰ ਜੀ ਅਤੇ ਬਾਬਾ ਜੋਰਾਵਰ ਸਿੰਘ ਜੀ ਤੇ ਬਾਬਾ ਫਤਿਹ ਸਿੰਘ ਜੀ ਦੀਆਂ ਅਸਥੀਆਂ ਦੀ ਕੁੱਝ ਬਿਭੂਤੀ ਇੱਕ ਗਾਗਰ ਵਿੱਚ ਪਾ ਕੇ ਦਰੱਖਤਾਂ ਦੀ ਸੰਘਣੀ ਝਿੜੀ ਵਿੱਚ ਧਰਤੀ 'ਚ ਦਬਾ ਕੇ ਸੰਭਾਲ ਲਈ ਗਈ ਸੀ। ਸਰਹਿੰਦ ਤੋਂ ਬਿਭੂਤੀ ਨੂੰ ਏਥੋਂ ਤੱਕ ਲਿਆਉਣ ਦੀ ਸੇਵਾ ਭਾਈ ਜੋਧ ਸਿੰਘ ਜੀ ਨੇ ਨਿਭਾਈ। ਇਹ ਗੁਰਸਿੱਖ ਮਰਜੀਵੜਾ ਦੀਵਾਨ ਟੋਡਰ ਮੱਲ ਜੀ ਦਾ ਭਰੋਸੇਯੋਗ ਸੀ। ਪਿੰਡ ਆਲੋਅਰਖ, ਪਿੰਡ ਕਾਕੜਾ ਤੇ ਆਸ-ਪਾਸ ਦੀ ਸਾਰੀ ਜ਼ਮੀਨ ਦੀਵਾਨ ਟੋਡਰ ਮੱਲ ਦੀ ਮਲਕੀਅਤ ਸੀ। ਉਸਨੇ ਆਪਣੀ ਜ਼ਮੀਨ 'ਚ ਹੀ ਪਵਿੱਤਰ ਸ਼ਹੀਦਾਂ ਦੀ ਬਿਭੂਤੀ ਨੂੰ ਸੰਭਾਲ ਉੱਪਰ ਥੜਾ ਉਸਾਰ ਨਿਸ਼ਾਨੀ ਕਾਇਮ ਕਰ ਦਿੱਤੀ ਸੀ। ਇਸ ਥਾਂ ਨੂੰ ਗੁਰੂ ਤੇਗਬਹਾਦਰ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ। ਏਥੇ ਦੋ ਅਸਥਾਨ ਬਣੇ ਹੋਏ ਨੇ ਇੱਕ ਗੁਰੂ ਤੇਗਬਹਾਦਰ ਜੀ ਦਾ ਅਤੇ ਦੂਸਰਾ ਮਾਤਾ ਗੁਜਰ ਕੌਰ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਯਾਦ ਵਿੱਚ। ੧੯੯੦ ਈ: ਵਿੱਚ ਇਸ ਅਸਥਾਨ ਦੀ ਨਵੇਂ ਸਿਰੇ ਤੋਂ ਕਾਰ ਸੇਵਾ ਆਰੰਭ ਹੋਈ ਤਾਂ ਏਥੇ ਬਣੇ ਹੋਏ ਥੜੇ ਨੂੰ ਪੰਜ ਫੁੱਟ ਡੂੰਘਾ ਪੁੱਟਣ 'ਤੇ ਸ਼ਹੀਦਾਂ ਦੀ ਬਿਭੂਤੀ ਨਿਕਲੀ ਸੀ, ਜਿਸਨੂੰ ਪੰਜਾਂ ਪਿਆਰਿਆਂ ਨੇ ਸੰਗਤ ਦੀ ਹਜ਼ੂਰੀ 'ਚ ਅਰਦਾਸ ਕਰ ਮੁੜ ਉਸ ਥਾਂ ਹੀ ਦਬਾ ਕੇ ਗੁਰਦੁਆਰਾ ਸਾਹਿਬ ਉਸਾਰ ਦਿੱਤਾ। ਫਤਿਹਗੜ੍ਹ ਸਾਹਿਬ ਦੇ ਸ਼ਹੀਦੀ ਜੋੜ ਮੇਲੇ ਦੇ ਸਮਾਪਤ ਹੁੰਦਿਆਂ ਹੀ ੧੩ ਪੋਹ ਤੋਂ ਅਗਲੇ ਦਿਨ ਗੁਰਦੁਆਰਾ ਜੋਤੀ ਸਰੂਪ (ਫਤਿਹਗੜ੍ਹ ਸਾਹਿਬ) ਤੋਂ ਆਰੰਭ ਹੋ ਕੇ ਨਗਰ ਕੀਰਤਨ ਇਸ ਅਸਥਾਨ 'ਤੇ ਸਮਾਪਤ ਹੁੰਦਾ ਹੈ। ਇਹ ਨਗਰ ਕੀਰਤਨ ਹਰ ਸਾਲ ਦਾਦੀ ਮਾਂ ਤੇ ਛੋਟੇ ਸਾਹਿਬਜ਼ਾਦਿਆਂ ਦੀ ਯਾਦ 'ਚ ਕੱਢਿਆ ਜਾਂਦਾ ਹੈ। ਪਿੰਡ ਆਲੋਅਰਖ ਤੋਂ ੨ ਕਿ: ਮੀ: ਦੀ ਦੂਰੀ 'ਤੇ ਪਿੰਡ ਕਾਕੜਾ ਹੈ। ਇਹ ਦੀਵਾਨ ਟੋਡਰ ਮੱਲ ਦਾ ਜੱਦੀ ਪਿੰਡ ਸੀ। ਉਸਦੀ ਯਾਦ ਵਿੱਚ ਪਿੰਡ ਕਾਕੜਾ ਵਿਖੇ ਗੁਰਦੁਆਰਾ ਸਾਹਿਬ ਬਣਿਆ ਹੋਇਆ

ਹੈ। ਸ਼ਹੀਦਾਂ ਦੀਆਂ ਅਸਥੀਆਂ ਵਾਲਾ ਅਸਥਾਨ ਨਾਭਾ-ਭਵਾਨੀਗੜ੍ਹ ਰੋਡ ਤੋਂ ੨ ਕਿ: ਮੀ: ਦੀ ਦੂਰੀ 'ਤੇ ਪਿੰਡ ਆਲੋਅਰਖ ਵਾਲੀ ਸੜਕ, ਉੱਪਰ ਸੁਭਾਇਮਾਨ ਹੈ। ਇਹ ਅਸਥਾਨ ਬਹੁਤ ਪਹਿਲਾਂ ਦਾ ਬਣਿਆ ਹੋਇਆ ਹੈ, ਇਸ ਨਾਲ ਮੇਰੀ ਖੋਜ ਦਾ ਸੰਬੰਧ ਨਹੀਂ ਹੈ। ਇਸ ਦਾ ਵੇਰਵਾ ਸੰਗਤਾਂ ਦੀ ਜਾਣਕਾਰੀ ਦੇ ਲਈ ਦੇ ਰਿਹਾ ਹਾਂ। ਗੁਰਦੁਆਰਾ ਪਰਿਵਾਰ ਵਿਛੋੜਾ ਤੋਂ ਦਸਮ ਪਿਤਾ ਜੀ ਨਾਲੋਂ ਵਿੱਛੜ ਕੇ ਸ਼ਹੀਦੀ ਤੱਕ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਦੀ ਯਾਦ ਵਿੱਚ ਇਹ ਆਖਰੀ ਅਸਥਾਨ ਸੁਭਾਇਮਾਨ ਹੈ। ਜਦੋਂ ਸਾਡੇ ਧੀਆਂ-ਪੁੱਤਰ ਅੱਠ-ਦੱਸ ਸਾਲ ਦੇ ਹੋ ਜਾਣ ਤਾਂ ਗੁਰੂ ਕੇ ਸਿੱਖੋ ਉਨ੍ਹਾਂ ਨੂੰ ਚਮਕੌਰ ਸਾਹਿਬ, ਗੁਰਦੁਆਰਾ ਪਰਿਵਾਰ ਵਿਛੋੜਾ ਤੋਂ ਦਾਦੀ ਮਾਂ ਤੇ ਮਾਸੂਮ ਜਿੰਦਾਂ ਦੀ ਸ਼ਹੀਦੀ ਦਾ ਮਾਰਗ ਫਤਹਿਗੜ੍ਹ ਸਾਹਿਬ, ਪਿੰਡ ਆਲੋਅਰਖ ਤੱਕ ਦਾ ਸਫ਼ਰ ਇੱਕ ਵਾਰ ਜ਼ਰੂਰ ਤਹਿ ਕਰਾ ਦਿਓ।

**ਪਤਾ - ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, (ਯਾਦਗਾਰ ਮਾਤਾ ਗੁਜਰ ਕੌਰ ਜੀ ਅਤੇ ਛੋਟੇ ਸਾਹਿਬਜ਼ਾਦੇ) ਪਿੰਡ ਤੇ ਡਾਕਘਰ ਆਲੋਅਰਖ, ਤਹਿਸੀਲ ਭਵਾਨੀਗੜ੍ਹ, ਜ਼ਿਲ੍ਹਾ ਸੰਗਰੂਰ।**

## ਸੂਚਨਾ

ਦਾਦੀ ਮਾਂ ਅਤੇ ਸ਼ਹੀਦ ਪੋਤਿਆਂ ਦੀ ਬਿਭੂਤੀ ਦਾ ਜ਼ਿਕਰ **ਗੁਰੂ ਕੀਆਂ ਸਾਖੀਆਂ** ਅਤੇ ਏਥੇ ਬਣੇ ਅਸਥਾਨ ਨੂੰ ਅਧਾਰ ਬਣਾ ਕੇ ਲਿਖਿਆ ਹੈ। ਖੋਜ-ਪੜਤਾਲ ਅਨੁਸਾਰ ਭਾਈ ਜੋਧ ਸਿੰਘ ਕੁੱਝ ਕੁ ਬਿਭੂਤੀ ਸਤਿਕਾਰ ਵਜੋਂ ਏਥੇ (ਆਲੋਅਰਖ) ਲੈ ਆਇਆ ਸੀ ਤੇ ਬਾਕੀ ਸਾਰੀਆਂ ਅਸਥੀਆਂ ਗੁਰਦੁਆਰਾ ਜੋਤੀ ਸਰੂਪ (ਫਤਹਿਗੜ੍ਹ ਸਾਹਿਬ) ਵਾਲੇ ਅਸਥਾਨ ਦੇ ਥੜਾ ਸਾਹਿਬ ਥੱਲੇ ਸੰਭਾਲੀਆਂ ਹੋਈਆਂ ਹਨ।



# ਫਤਹਿਗੜ੍ਹ ਸਾਹਿਬ ਦੇ ਇਤਿਹਾਸਕ ਅਸਥਾਨ

## ੧) ਗੁਰਦੁਆਰਾ ਰੱਥ ਸਾਹਿਬ

ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਮੋਰਿੰਡਾ ਤੋਂ ਲਿਆ ਕੇ ਏਥੇ ਪਿੱਪਲ ਦੇ ਦਰੱਖਤ ਥੱਲੇ ਰੱਥ ਖੜਾ ਕੀਤਾ ਸੀ ਤਾਂ ਕਿ ਵਜ਼ੀਰ ਖਾਂ ਨੂੰ ਇਤਲਾਹ ਕੀਤੀ ਜਾਵੇ। ਨਵਾਬ ਵਜ਼ੀਰ ਖਾਂ ਨੇ ਹੁਕਮ ਦੇ ਕੇ ਮਾਤਾ ਜੀ ਨੂੰ ਠੰਡੇ ਬੁਰਜ ਵਿੱਚ ਤੇ ਸਾਹਿਬਜ਼ਾਦਿਆਂ ਨੂੰ ਕਚਿਹਰੀ ਵਿੱਚ ਪੇਸ਼ ਕਰਨ ਦਾ ਹੁਕਮ ਦਿੱਤਾ। ਏਥੇ ਥੜ੍ਹੇ ਦੇ ਰੂਪ ਵਿੱਚ ਨਿੱਕੀਆਂ ਇੱਟਾਂ ਦਾ ਪੁਰਾਤਨ ਅਸਥਾਨ ਬਣਿਆ ਹੋਇਆ ਹੈ। ਹੁਣ ਪਿੱਪਲ ਦਾ ਦਰਖੱਤ ਮੌਜੂਦ ਨਹੀਂ ਹੈ।

## ੨) ਗੁਰਦੁਆਰਾ ਠੰਡਾ ਬੁਰਜ ਸਾਹਿਬ

ਨਿੱਕੀਆਂ ਜਿੰਦਾਂ ਤੇ ਦਾਦੀ ਮਾਂ ਨੇ ਕਹਿਰ ਦੀ ਸਰਦੀ ਵਿੱਚ ਬਿਨਾ ਖਾਣ ਪੀਣ ਤੇ ਬਿਨਾਂ ਕੱਪੜੇ ਦੇ ਠੰਡੇ ਬੁਰਜ ਦੀ ਕੈਦ ਵਿੱਚ ਸਖ਼ਤ ਤਸੀਹੇ ਝਲਦਿਆਂ ਪੋਹ ਦੀਆਂ ਠੰਡੀਆਂ ਰਾਤਾਂ ਬਤੀਤ ਕੀਤੀਆਂ। ਮਾਤਾ ਗੁਜਰ ਕੌਰ ਜੀ ਪੋਤਿਆਂ ਦਾ ਨੀਹਾਂ ਵਿੱਚ ਚਿਣ ਸ਼ਹੀਦ ਕਰਨਾ ਸੁਣਕੇ ਏਥੇ ਹੀ ਸਮਾਧੀ ਲੀਨ ਹੋ ਸ਼ਹੀਦਾਂ ਦੀ ਕਤਾਰ ਦੇ ਮੋਢੀ ਬਣੇ। ਵਜ਼ੀਰ ਖਾਨ ਦੇ ਸਮੇਂ ਇਸਨੂੰ **ਰਾਬ ਬੁਰਦੇ ਬੁਰਜ** ਕਹਿੰਦੇ ਸੀ ਜੋ ਕਿ ਕਾਰ-ਸੇਵਾ ਦੇ ਨਾਂ 'ਤੇ ਇਸ ਦੀ ਪੁਰਾਤਨ ਇਮਾਰਤ ਢਾਹ ਕੇ ਅਸੀਂ ਆਪਣਾ ਇਤਿਹਾਸ ਆਪਣੇ ਹੱਥੀਂ ਹੀ ਢਾਹ ਦਿੱਤਾ।

## ੩) ਗੁਰਦੁਆਰਾ ਫਤਹਿਗੜ੍ਹ ਸਾਹਿਬ

ਸਾਹਿਬਜ਼ਾਦਾ ਜੋਰਾਵਰ ਸਿੰਘ ਜੀ, ਸਾਹਿਬਜ਼ਾਦਾ ਫਤਹਿ ਸਿੰਘ ਜੀ ਦੀ ਸ਼ਹੀਦੀ ਨੂੰ ਦਰਸਾਉਂਦਾ ਇਹ ਅਸਥਾਨ ਬਣਿਆ ਹੋਇਆ ਹੈ। ਇਸ ਦੇ ਥੱਲੇ ਭੋਰੇ ਵਾਲੀ ਥਾਂ ਤੇ ਸਾਹਿਬਜ਼ਾਦੇ ਸ਼ਹੀਦ ਕੀਤੇ ਗਏ।

## ੪) ਗੁਰਦੁਆਰਾ ਭੋਰਾ ਸਾਹਿਬ

ਫਤਹਿਗੜ੍ਹ ਸਾਹਿਬ ਦੇ ਹੇਠਲੇ ਤਹਿਖਾਨੇ 'ਚ ਭੋਰਾ ਬਣਿਆ ਹੋਇਆ ਹੈ। ਇਸ ਅਸਥਾਨ ਤੇ ਨਿੱਕੀਆਂ ਜਿੰਦਾਂ ਨੂੰ ਪਾਪੀ ਵਜ਼ੀਰ ਖਾਂ ਦੇ ਹੁਕਮ ਨਾਲ ਨੀਹਾਂ ਵਿੱਚ ਚਿਣ ਸ਼ਹੀਦ ਕੀਤਾ ਗਿਆ। (੧) ਕਿਰਪਾਨ ਦਾ ਮੁੱਠਾ (੨) ਕਟਾਰ (ਛੋਟੀ

ਕਿਰਪਾਨ) ਦਾ ਮੁੱਠਾ ਇਹ ਸਾਹਿਬਜ਼ਾਦਿਆਂ ਦੇ ਇਤਿਹਾਸਕ ਸ਼ਸਤਰ ਇਸ ਅਸਥਾਨ ਤੇ ਮੌਜੂਦ ਹਨ।

## ੫) ਗੁਰਦੁਆਰਾ ਬਿਬਾਨਗੜ੍ਹ ਸਾਹਿਬ

ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਉਪਰੰਤ ਕਿਲ੍ਹੇ ਦੇ ਨਾਲ ਲੱਗਦੀ ਕੰਧ ਦੇ ਬਾਹਰ ਉਨ੍ਹਾਂ ਦੇ ਸਰੀਰ ਏਥੇ ਸੁੱਟ ਦਿੱਤੇ ਸੀ। ਮਾਤਾ ਜੀ ਤੇ ਸਾਹਿਬਜ਼ਾਦਿਆਂ ਦੇ ਇਸ ਦੇ ਨਾਲ ਲੱਗਦੀ ਉਸ ਸਮੇਂ ਦੀ ਹੰਸਲਾ ਨਦੀ ਤੇ ਇਸ਼ਨਾਨ ਕਰਵਾ ਸਸਕਾਰ ਕਰਨ ਲਈ ਬਿਬਾਨ ਸਜਾਇਆ ਗਿਆ। ਇਹ ਸਾਰੀ ਸੇਵਾ ਦੀਵਾਨ ਟੋਡਰ ਮੱਲ ਜੀ ਨੇ ਕੀਤੀ। ਉਹ ਗੁਰੂ ਘਰ ਦਾ ਪੱਕਾ ਸ਼ਰਧਾਲੂ ਸਿੱਖ ਸੀ।

## ੬) ਗੁਰਦੁਆਰਾ ਜੋਤੀ ਸਰੂਪ ਸਾਹਿਬ

ਇਸ ਪਵਿੱਤਰ ਅਸਥਾਨ 'ਤੇ ਮਾਤਾ ਜੀ ਤੇ ਨਿੱਕੀਆਂ ਜਿੰਦਾਂ ਦੇ ਸਸਕਾਰ ਇੱਕ ਥਾਂ ਇੱਕਠੇ ਕੀਤੇ ਗਏ। ਇਸ ਥਾਂ ਨੂੰ ਦੀਵਾਨ ਟੋਡਰ ਮੱਲ ਜੀ ਨੇ ਵਜ਼ੀਰ ਖਾਨ ਤੋਂ ਸੋਨੇ ਦੀਆਂ ਮੋਹਰਾਂ ਵਿਛਾ ਕੇ ਖਰੀਦਿਆ। ਦੁਨੀਆਂ 'ਚ ਅੱਜ ਤੱਕ ਇਸ ਤੋਂ ਵੱਧ ਕੀਮਤ ਕਿਸੇ ਨਹੀਂ ਚੁਕਾਈ। ਦੀਵਾਨ ਟੋਡਰ ਮੱਲ ਜੀ ਦਾ ਸਿੱਖ ਜਗਤ ਵਿੱਚ ਬਹੁਤ ਸਤਿਕਾਰ ਹੈ। ਇਸ ਅਸਥਾਨ ਦੇ ਬਿਲਕੁਲ ਨਾਲ ਸੱਜੇ ਹੱਥ ਇੱਕ ਥੜਾ ਬਣਿਆ ਹੋਇਆ ਦਾਦੀ ਮਾਂ ਦੀ ਯਾਦ ਨੂੰ ਦਰਸਾਉਂਦਾ ਹੈ ਕਿ ਦਾਦੀ, ਪੋਤਿਆਂ ਦੀ ਰਾਖੀ ਲਈ ਹੁਣ ਵੀ ਬੈਠੀ ਹੈ। ਤਿੰਨਾਂ ਜੀਆਂ ਦੇ ਸਸਕਾਰ ਇੱਕੋ ਥਾਂ ਹੋਏ। ਉੱਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ।

## ੭) ਗੁਰਦੁਆਰਾ ਭਾਈ ਮੋਤੀ ਰਾਮ ਮਹਿਰਾ ਜੀ

ਇਸ ਗੁਰੂ ਪਿਆਰੇ ਨੇ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਨੂੰ ਬਹੁਤ ਘਾਲਣਾ ਘਾਲ ਕੇ ਠੰਡੇ ਬੁਰਜ ਦੀ ਕੈਦ ਸਮੇਂ ਦੁੱਧ ਛਕਾਇਆ ਸੀ। ਪਤਾ ਲੱਗ ਜਾਣ ਤੇ ਵਜ਼ੀਰ ਖਾਂ ਦੇ ਹੁਕਮ ਨਾਲ ਭਾਈ ਮੋਤੀ ਰਾਮ ਜੀ ਨੂੰ ਸਮੇਤ ਪਰਿਵਾਰ ਕੋਹਲੂ ਵਿੱਚ ਪੀੜ ਕੇ ਸ਼ਹੀਦ ਕਰ ਦਿੱਤਾ। ਸਿੱਖ ਜਗਤ ਇਸ ਦੀ ਕੁਰਬਾਨੀ ਨੂੰ ਨਮਸਕਾਰ ਕਰਦਾ ਰਹੇਗਾ।

**੮) ਜਹਾਜੀ ਹਵੇਲੀ (ਹਵੇਲੀ-ਦੀਵਾਨ ਟੋਡਰ ਮੱਲ ਜੀ)**

ਇਸ ਨੂੰ ਭਾਈ ਟੋਡਰ ਮੱਲ ਜੀ ਦੀਵਾਨ ਨੇ ਬਣਾਇਆ ਸੀ। ਕਈ ਮੰਜ਼ਿਲਾ ਉੱਚੀ ਇਸ ਵਿਸ਼ਾਲ ਇਮਾਰਤ ਦੇ ਖੰਡਰ ਅੱਜ ਵੀ ਸਰਹਿੰਦ ਵਿਖੇ ਮੌਜੂਦ ਹਨ। ਇਸ ਪੁਰਾਤਨ ਇਮਾਰਤ ਦੇ ਬਚੇ ਹਿੱਸੇ ਨੂੰ ਅਜੇ ਵੀ ਸਿੱਖ ਪੰਥ ਨੂੰ ਸੰਭਾਲ ਭਾਈ ਟੋਡਰ ਮੱਲ ਜੀ ਦੀ ਇੱਕੋ-ਇੱਕ ਨਿਸ਼ਾਨੀ ਬਚਾ ਲੈਣੀ ਚਾਹੀਦੀ ਹੈ। ਸਮੁੰਦਰੀ ਜਹਾਜ ਦੀ ਤਰ੍ਹਾਂ ਬਣੀ ਹੋਣ ਕਰਕੇ ਇਸਨੂੰ ਜਹਾਜੀ ਹਵੇਲੀ ਕਿਹਾ ਜਾਂਦਾ ਸੀ।

**੯) ਗੁਰਦੁਆਰਾ ਸ਼ਹੀਦ ਗੰਜ ਨੰ. ੧**

੨੨ ਮਈ, ੧੭੧੦ ਈਸਵੀ ਨੂੰ ਬੰਦਾ ਸਿੰਘ ਬਹਾਦਰ ਜੀ ਦੇ ਸਰਹਿੰਦ ਤੇ ਫਤਹਿ ਪਾਉਣ ਸਮੇਂ ਛੇ ਹਜ਼ਾਰ ਸਿੰਘ ਸ਼ਹੀਦੀਆਂ ਪਾ ਗਏ। ਇਸ ਥਾਂ ਸ਼ਹੀਦ ਸਿੰਘਾਂ ਦੇ ਸਸਕਾਰ ਕੀਤੇ ਗਏ ਸਨ। ਇਹ ਅਸਥਾਨ ਫਤਹਿਗੜ੍ਹ ਸਾਹਿਬ ਦੀ ਪਰਕਰਮਾ ਵਿੱਚ ਮੌਜੂਦ ਹੈ।

**੧੦) ਗੁਰਦੁਆਰਾ ਸ਼ਹੀਦ ਗੰਜ ਨੰ. ੨**

ਮੁਗਲ ਹਕੂਮਤ ਵੱਲੋਂ ਸਿੱਖਾਂ ਤੇ ਢਾਹੇ ਜ਼ੁਲਮ ਦੀ ਦਾਸਤਾਨ! ਮੁਗਲ ਸਿਪਾਹੀ ਸਿੰਘਾਂ ਦੇ ਸਿਰਾਂ ਦੇ ਗੱਡੇ ਲੱਦ ਕੇ ਦਿੱਲੀ ਇਨਾਮ ਹਾਸਲ ਕਰਨ ਲਈ ਲਿਜਾ ਰਹੇ ਸੀ। ਖਾਲਸੇ ਨੇ ਹੱਲਾ ਬੋਲ ਕੇ ਸ਼ਹੀਦ ਸਿੰਘਾਂ ਦੇ ਸਿਰ ਪ੍ਰਾਪਤ ਕਰ ਇਸ ਅਸਥਾਨ ਤੇ ਬਹੁਤ ਅਦਬ ਨਾਲ ਸਸਕਾਰ ਕੀਤਾ ਸੀ।

**੧੧) ਗੁਰਦੁਆਰਾ ਥੜਾ ਸਾਹਿਬ ਪਾਤਸ਼ਾਹੀ ਛੇਵੀਂ**

ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਜੀ ਮਾਲਵੇ ਦਾ ਦੌਰਾ ਕਰਨ ਸਮੇਂ ਇਸ ਅਸਥਾਨ ਤੇ ਵਿਰਾਜੇ ਸੀ।

**੧੨) ਗੁਰਦੁਆਰਾ ਸ਼ਹੀਦ ਗੰਜ ਨੰ. ੩ (ਬਾਬਾ ਸੁੱਖਾ ਸਿੰਘ ਜੀ ਸ਼ਹੀਦ)**

ਇਸ ਅਸਥਾਨ ਤੇ ਸਰਹਿੰਦ ਫਤਹਿ ਕਰਨ ਸਮੇਂ ਬਾਬਾ ਸੁੱਖਾ ਸਿੰਘ ਜੀ ਨੇ ਸ਼ਹੀਦੀ ਪਾਈ ਸੀ। ਦੱਸਦੇ ਹਨ ਇਸ ਥਾਂ ਤੇ ਉਸ ਸਮੇਂ ਸਰਹਿੰਦ ਸ਼ਹਿਰ ਦੇ ਕੋਤਵਾਲ ਦਾ ਮਕਾਨ ਹੁੰਦਾ ਸੀ। ਇਹ ਅਸਥਾਨ ਫਤਹਿਗੜ੍ਹ ਸਾਹਿਬ ਤੋਂ ਥੋੜ੍ਹਾ

ਹਟਵਾਂ ਬੱਸੀ ਪਠਾਣਾਂ ਨੂੰ ਜਾਂਦੀ ਸੜਕ ਉੱਪਰ ਸਥਿਤ ਹੈ। ਬਾਕੀ ਸਾਰੇ ਅਸਥਾਨ ਫਤਹਿਗੜ੍ਹ ਸਾਹਿਬ ਤੋਂ ਬਹੁਤ ਜ਼ਿਆਦਾ ਦੂਰ ਨਹੀਂ ਹਨ।

## ਚਮਕੌਰ ਸਾਹਿਬ ਦੇ ਇਤਿਹਾਸਕ ਅਸਥਾਨ

### ੧) ਗੁਰਦੁਆਰਾ ਦਮਦਮਾ ਸਾਹਿਬ

ਦਸਮ ਪਿਤਾ ਜੀ ਅਨੰਦਪੁਰ ਸਾਹਿਬ ਨੂੰ ਛੱਡ ਕੇ ਗੁਰਦੁਆਰਾ ਪਰਿਵਾਰ ਵਿਛੋੜਾ, ਰੋਪੜ ਤੇ ਹੋਰ ਕਈ ਪਿੰਡਾਂ ਵਿੱਚੋਂ ਦੀ ਹੁੰਦੇ ਹੋਏ, ਚਮਕੌਰ ਸਾਹਿਬ ਦੇ ਬਾਹਰ ਇੱਕ ਬਾਗ ਵਿੱਚ ਬਿਰਾਜੇ ਸਨ।ਏਥੋਂ ਹੀ ਪਾਤਸ਼ਾਹ ਨੇ ਕੱਚੀ ਗੜ੍ਹੀ ਵਿੱਚ ਪ੍ਰਵੇਸ਼ ਕੀਤਾ ਸੀ। ਇਸ ਅਸਥਾਨ ਤੇ ਕਲਗੀਧਰ ਜੀ ਕੁਰੂਕਸ਼ੇਤਰ ਤੋਂ ਵਾਪਸੀ ਸਮੇਂ ਵੀ ਠਹਿਰੇ ਸਨ।

### ੨) ਗੁਰਦੁਆਰਾ ਗੜ੍ਹੀ ਸਾਹਿਬ

ਇਹ ਚੌਧਰੀ ਬੁੱਧੀ ਚੰਦ ਦੀ ਕੱਚੀ ਹਵੇਲੀ ਸੀ। ਬੁੱਧੀ ਚੰਦ ਗੁਰੂ ਜੀ ਨੂੰ ਬਾਗ ਵਿੱਚੋਂ ਹਵੇਲੀ ਵਿੱਚ ਲੈ ਆਇਆ। ਪਾਤਸ਼ਾਹ ਜੀ ਨੇ ਚਾਲੀ ਭੁੱਖਣ ਭਾਣੇ ਤੇ ਦੋ ਵੱਡੇ ਸਾਹਿਬਜ਼ਾਦਿਆਂ ਸਮੇਤ ਦਸ ਲੱਖ ਵੈਰੀ ਦਲ ਦਾ ਮੁਕਾਬਲਾ ਇਸ ਕੱਚੀ ਗੜ੍ਹੀ ਵਿੱਚੋਂ ਕੀਤਾ। ਦੁਨੀਆਂ ਦੇ ਇਤਿਹਾਸ ਵਿੱਚ ਇਹ ਅਨੋਖਾ ਯੁੱਧ ਹੋਇਆ।

### ੩) ਗੁਰਦੁਆਰਾ ਕਤਲ ਗੜ੍ਹ ਸਾਹਿਬ

ਇਸ ਅਸਥਾਨ ਤੇ ਕਲਗੀਧਰ ਜੀ ਦੇ ਦੋ ਵੱਡੇ ਸਾਹਿਬਜ਼ਾਦਿਆਂ ਸਮੇਤ ਚਾਲ੍ਹੀ ਸਿੰਘ ਸ਼ਹੀਦੀਆਂ ਪਾ ਗਏ। ਉਹਨਾਂ ਸੂਰਮਿਆਂ ਨੇ ਦਸਮ ਪਿਤਾ ਜੀ ਦੇ ਕਹੇ ਹੋਏ ਬੋਲ ਸੱਚ ਕਰ ਵਿਖਾਏ।

**ਸਵਾ ਲਾਖ ਸੇ ਏਕ ਲੜਾਊਂ।**
**ਤਬੈ ਗੋਬਿੰਦ ਸਿੰਘ ਨਾਮ ਕਹਾਊਂ।**

ਸਾਹਿਬਜ਼ਾਦਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ ਜੀ ਅਤੇ ਚਾਲ੍ਹੀ ਸ਼ਹੀਦ ਸਿੰਘਾਂ ਦਾ ਸਸਕਾਰ ਵੀ ਏਸੇ ਥਾਂ ਰਾਤ ਦੇ ਹਨੇਰੇ ਵਿੱਚ ਭਾਈ ਰਾਮ ਸਿੰਘ ਜੀ, ਭਾਈ ਤ੍ਰਿਲੋਕ ਸਿੰਘ ਜੀ ਨੇ ਕੀਤਾ।

**੪) ਗੁਰਦੁਆਰਾ ਤਾੜੀ ਸਾਹਿਬ**

ਚਮਕੌਰ ਦੀ ਗੜ੍ਹੀ ਨੂੰ ਛੱਡਣ ਸਮੇਂ ਦਸਮ ਪਿਤਾ ਜੀ ਨੇ ਇਸ ਥਾਂ ਹੱਥਾਂ ਨਾਲ ਤਾੜੀ ਵਜਾ ਕੇ ਕਿਹਾ ਸੀ ਕਿ ਹਿੰਦ ਦਾ ਪੀਰ ਜਾ ਰਿਹਾ ਏ, ਕਿਸੇ ਵਿੱਚ ਹਿੰਮਤ ਹੈ ਤਾਂ ਫੜ ਲਵੋ।

**੫)ਗੁਰਦੁਆਰਾ ਰਣਜੀਤ ਗੜ੍ਹ ਸਾਹਿਬ**

ਦਸਮ ਪਿਤਾ ਜੀ ਕੁਰੂਕਸ਼ੇਤਰ ਤੋਂ ਵਾਪਸ ਆਉਂਦੇ ਹੋਏ ਇਸ ਥਾਂ ਤੇ ਠਹਿਰੇ ਸਨ। ਇੱਥੇ ਪਹਾੜੀ ਰਾਜਿਆਂ ਨੇ ਸੱਯਦ ਬੇਗ ਤੇ ਅਲਫ਼ ਖਾਂ ਮੁਗਲ ਫ਼ੌਜੀ ਜਰਨੈਲਾਂ ਨੂੰ ਗੁਰੂ ਜੀ ਵਿਰੁੱਧ ਚੜ੍ਹਾ ਲਿਆਂਦਾ। ਗੁਰੂ ਪਾਤਸ਼ਾਹ ਜੀ ਨਾਲ ਜੰਗ ਵਿੱਚ ਸੱਯਦ ਬੇਗ ਪਾਤਸ਼ਾਹ ਜੀ ਦੀ ਸ਼ਰਨ ਆ ਗਿਆ ਤੇ ਅਲਫ਼ ਖਾਂ ਵਾਪਸ ਦੌੜ ਗਿਆ। ਰਣ ਜਿੱਤਣ ਕਰਕੇ ਇਸ ਅਸਥਾਨ ਦਾ ਨਾਂ ਰਣਜੀਤ ਗੜ੍ਹ ਰੱਖਿਆ ਗਿਆ।



## ਧੰਨਵਾਦ

ਦਸਮ ਪਿਤਾ ਕਲਗੀਧਰ ਪਾਤਸ਼ਾਹ ਜੀ ਨੇ ਅਪਾਰ ਕ੍ਰਿਪਾ ਕਰਕੇ ਮੇਰੇ ਕੋਲੋਂ ਇਨ੍ਹਾਂ ਥਾਵਾਂ ਦੀ ਖੋਜ ਕਰਵਾ ਕੇ ਗੁਰੂ ਘਰ ਦਾ ਸੁਨੇਹਾ ਸਿੱਖ ਸੰਗਤਾਂ ਤਾਈਂ ਪਹੁੰਚਾਇਆ। ਇਹ ਸੁਨੇਹਾ ਮਿਲਦਿਆਂ ਹੀ ਗੁਰੂ ਕੀਆਂ ਸੰਗਤਾਂ ਨੇ ਦਾਦੀ ਮਾਂ, ਨਿੱਕੀਆਂ ਜਿੰਦਾਂ ਤੇ ਉਹਨਾਂ ਦੇ ਉਸ ਬਿਖੜੇ ਸਮੇਂ ਕੰਮ ਆਉਣ ਵਾਲੇ ਬਾਬਾ ਕੁੰਮਾ ਮਾਸ਼ਕੀ ਜੀ ਤੇ ਮਾਈ ਲੱਛਮੀਂ ਜੀ ਦੀਆਂ ਯਾਦਗਾਰਾਂ ਕਾਇਮ ਕਰ ਦਿੱਤੀਆਂ। ਪਾਤਸ਼ਾਹ ਜੀ ਨੇ ਮੇਰੇ ਮਨ ਅੰਦਰ ਇਸ ਖੋਜ ਦਾ ਫੁਰਨਾ ੧੯੯੯ ਈ: (ਅਨੰਦਪੁਰ ਸਾਹਿਬ) ਦੀ ਸ਼ਤਾਬਦੀ ਦੇ ਸਮੇਂ ਬਣਾਇਆ ਸੀ। ਉਸ ਤੋਂ ਬਾਅਦ ਮੇਰੇ ਕੋਲੋਂ ਚਾਰ ਸਾਲਾਂ ਦੀ ਕਰੜੀ ਮਿਹਨਤ ਕਰਵਾ ਕੇ ਦਸੰਬਰ ੨੦੦੪ ਈ: ਨੂੰ ੩੦੦ ਸਾਲਾ ਸ਼ਹੀਦੀ ਦਿਵਸ (ਚਮਕੌਰ ਸਾਹਿਬ, ਫਤਿਹਗੜ੍ਹ ਸਾਹਿਬ) ਤੱਕ ਨੇਪਰੇ ਝੜਾ ਦਿੱਤਾ। ਇਨ੍ਹਾਂ ਚਾਰਾਂ ਸਾਲਾਂ 'ਚ ਬਹੁਤ ਸਾਰੇ ਨਗਰਾਂ, ਪਿੰਡਾਂ, ਕਸਬਿਆਂ, ਪੱਤਣਾਂ, ਰਾਹਾਂ-ਪੈਂਡਿਆਂ ਅਤੇ ਅਨੇਕਾਂ ਹੀ ਗੁਰਸਿੱਖ ਬਾਬਿਆਂ ਤੇ ਮਾਤਾਵਾਂ ਸਮੇਤ ਇਤਿਹਾਸਕ ਲਿਖਤਾਂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਅੱਜ ਮੇਰੇ ਜਿਉਂਦੇ ਜੀਅ ਦਾਦੀ ਮਾਂ ਤੇ ਨਿੱਕੀਆਂ ਜਿੰਦਾਂ ਦੀਆਂ ਚਰਨ ਛੋਹ ਥਾਵਾਂ ਅਤੇ ਉਨ੍ਹਾਂ ਦੇ ਔਖੇ ਵੇਲੇ ਕੰਮ ਆਉਣ ਵਾਲੇ ਮਰਜੀਵੜਿਆਂ ਦੇ ਨਾਂ 'ਤੇ ਗੁਰਦੁਆਰੇ ਉਸਾਰ ਨਿਸ਼ਾਨ ਸਾਹਿਬ ਝੁਲਾ ਦਿੱਤੇ ਹਨ। ਇਸ ਖੋਜ ਦੇ ਕਾਰਜ ਨੂੰ ਆਰੰਭ ਤੇ ਸਿਰੇ ਚਾੜ੍ਹਨ ਤੱਕ ਮੇਰੇ ਪਿੰਡ ਦੀ ਸਮੂਹ ਸੰਗਤ ਅਤੇ ਮੇਰੇ ਪਰਿਵਾਰ ਦਾ ਬਹੁਤ ਹੀ ਸਹਿਯੋਗ ਰਿਹਾ ਹੈ। ਅਖੀਰ ਤੇ ਦਸਮ ਪਿਤਾ ਜੀ ਨੂੰ ਵਾਰ-ਵਾਰ ਪ੍ਰਣਾਮ ਕਰਦਾ ਹਾਂ ਜਿਨ੍ਹਾਂ ਇਸ ਕਾਰਜ ਨੂੰ ਸਫਲਤਾ ਬਖਸ਼ੀ। ਗੁਰੂ ਕੀਆਂ ਸੰਗਤਾਂ ਦੇ ਬਹੁਤ-ਬਹੁਤ ਬਲਿਹਾਰੇ ਜਾਂਦਾ ਹਾਂ ਜਿਨ੍ਹਾਂ ਨੇ ਛੇਤੀ ਹੀ ਹੰਭਲਾ ਮਾਰ ਸ਼ਹੀਦਾਂ ਦੀਆਂ ਚਰਨ ਛੋਹ ਥਾਵਾਂ 'ਤੇ ਅਸਥਾਨ ਕਾਇਮ ਕਰ ਦਿੱਤੇ। ਮੇਰੇ ਵੱਲੋਂ ਆਪ ਜੀ ਗੁਰੂ ਪਿਆਰਿਆਂ ਦਾ ਬਹੁਤ-ਬਹੁਤ ਧੰਨਵਾਦ।

## ਬੇਨਤੀ

ਗੁਰੂ ਕੀਆਂ ਸੰਗਤਾਂ ਨੂੰ ਨਿਮਰਤਾ ਸਹਿਤ ਬੇਨਤੀ ਹੈ ਕਿ ਮੈਂ ਇਸ ਪੁਸਤਕ **ਪੋਹ ਦੀਆਂ ਰਾਤਾਂ** 'ਚ ਕੋਈ ਹੋਰ ਨਵਾਂ ਬਦਲ ਨਹੀਂ ਕੀਤਾ। ਜਿਸ ਤਰ੍ਹਾਂ ਦਸੰਬਰ ੨੦੦੪ ਈ: ਨੂੰ ਪਹਿਲੀ ਵਾਰ ਛਪੀ ਸੀ ਉਸੇ ਤਰ੍ਹਾਂ ਹੀ (ਕੁੱਝ ਗਲਤੀਆਂ ਨੂੰ ਸੁਧਾਰ ਕੇ) ਆਪ ਜੀ ਦੇ ਹੱਥਾਂ 'ਚ ਹਾਜ਼ਰ ਕੀਤਾ ਹੈ ਖੋਜ ਤੋਂ ਬਾਅਦ ਬਣੀਆਂ ਯਾਦਗਾਰਾਂ ਦੇ

ਸੰਬੰਧ ਵਿੱਚ ਆਪ ਜੀ ਇਨ੍ਹਾਂ ਅਖੀਰਲੇ ਪੰਨਿਆਂ ਨੂੰ ਪੜ੍ਹ ਰਹੇ ਹੋ, ਇਹੋ ਹੀ ਪਿੱਛੇ ਨਾਲੋਂ ਵਾਧਾ ਕੀਤਾ ਹੈ। ਪਹਿਲੀ ਵਾਰ ਛਪੀ ਇਸ ਪੁਸਤਕ ਨੂੰ ਪੜ੍ਹਨ ਤੋਂ ਬਾਅਦ ਦੇਸ-ਵਿਦੇਸ਼ ਦੀਆਂ ਅਨੇਕਾਂ ਗੁਰਸਿੱਖ ਸੰਗਤਾਂ ਨੇ ਚਿੱਠੀ-ਪੱਤਰਾਂ ਰਾਹੀਂ ਢੇਰ ਸਾਰੀਆਂ ਅਸੀਸਾਂ ਦਿੱਤੀਆਂ। ਸਿੱਖੀ ਦਰਦ ਰੱਖਣ ਵਾਲੀਆਂ ਜਥੇਬੰਦੀਆਂ, ਸਿੱਖ ਵਿਦਵਾਨਾਂ ਤੇ ਪੰਜਾਬੀ ਅਖਬਾਰਾਂ 'ਚ ਵੀ ਇਸ ਰਚਨਾ ਦੀ ਸ਼ਲਾਘਾ ਹੋਈ। ਆਪ ਜੀ ਗੁਰੂ ਕੀ ਸੰਗਤ, ਅਗਾਂਹ ਤੋਂ ਵੀ ਮੇਰੇ ਵਰਗੇ ਆਮ ਵਿਅਕਤੀ 'ਤੇ ਕ੍ਰਿਪਾ ਦ੍ਰਿਸ਼ਟੀ ਬਣਾਈ ਰੱਖਣਾ ਤਾਂ ਕਿ ਆਪ ਜੀ ਵੱਲੋਂ ਭੇਜੇ ਸੁਝਾਅ, ਸੁਨੇਹੇ ਤੇ ਅਸੀਸਾਂ ਸਦਕਾ ਮੈਨੂੰ ਵੀ ਗੁਰੂ ਘਰ ਦੀ ਲਗਨ ਦੀ ਲਾਗ ਲੱਗ ਜਾਵੇ।

**ਨੋਟ – ਪੋਹ ਦੀਆਂ ਰਾਤਾਂ** ਨੂੰ ਤੀਜੀ ਵਾਰ ਛਾਪਣ ਤੇ ਇਸ ਵਿਚ ਕੁਝ ਵਾਧੇ ਕੀਤੇ ਹਨ ਪਰ ਇਸ ਦਾ ਮੂਲ ਰੂਪ ਪਹਿਲਾਂ ਵਾਂਗ ਹੀ ਰੱਖਿਆ ਗਿਆ ਹੈ।

**ਸੁਰਿੰਦਰ ਸਿੰਘ ਖਾਲਸਾ**



**ਸੰਪਰਕ ਨੰਬਰ :-**

**ਸੋਮਾ ਸਿੰਘ** : 94630-90813

**ਅਮਰੀਕ ਸਿੰਘ** : 94179-86198

## ਸਮਾਪਤ

**ਹਮ ਜਾਨ ਦੇ ਕੇ ਔਰੋਂ ਕੀ ਜਾਨੇਂ ਬਚਾ ਚਲੇ**
**ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪਰ ਉਠਾ ਚਲੇ**
**ਗੁਰਇਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ**
**ਸਿੰਘੋਂ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ**
**ਗੱਦੀ ਸੇ ਤਾਜੋ ਤਖ਼ਤ ਅਬ ਕੌਮ ਪਾਏਗੀ**
**ਦੁਨੀਆਂ ਸੇ ਜ਼ਾਲਿਮੋਂ ਕਾ ਨਿਸ਼ਾਂ ਤਕ ਮਿਟਾਏਗੀ।**

......................................

**ਠੋਡੀ ਤਕ ਈਂਟੇ ਚੁਨ ਦੀ ਗਈ ਮੂੰਹ ਤਕ ਆ ਗਈਂ**
**ਬੀਨੀ ਕੋ ਢਾਂਪਤੇ ਹੀ ਵੂਹ ਆਖੋਂ ਪ: ਛਾ ਗਈਂ**
**ਹਰ ਚਾਂਦ ਸੀ ਜਬੀਨ ਕੋ ਘਨ ਸਾ ਲਗਾ ਗਈਂ**
**ਜੋਗੀ ਜੀ ਇਸ ਕੇ ਬਾਹਦ ਹੁਈ ਥੋੜੀ ਦੇਰ ਥੀ**
**ਬਸਤੀ ਸਰਹਿੰਦ ਸ਼ਹਿਰ ਕੀ ਈਂਟੋਂ ਕਾ ਢੇਰ ਥੀ**

ਅੱਲ੍ਹਾ ਯਾਰ ਖਾਂ ਯੋਗੀ

ਸਰਬੰਸਦਾਨੀ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਪਰਿਵਾਰ ਦਾ ਇਤਿਹਾਸ ਬਹੁਤ ਹੀ ਕੁਰਬਾਨੀ ਭਰਪੂਰ ਹੈ। ਉਸਨੂੰ ਲਿਖ ਕੇ ਕਦੇ ਵੀ ਇਹ ਦਾਅਵਾ ਨਹੀਂ ਕੀਤਾ ਜਾ ਸਕਦਾ ਕਿ ਮੈਂ ਸਭ ਕੁਝ ਸੰਪੂਰਨ ਲਿਖ ਲਿਆ ਹੈ। ਦਸਮ ਪਿਤਾ ਜੀ ਵੱਲੋਂ ਕੀਤੀਆਂ ਕੁਰਬਾਨੀਆਂ ਨੂੰ ਸੱਚਾ ਪ੍ਰਣਾਮ ਤਾਂ ਹੀ ਹੋਵੇਗਾ ਜੇਕਰ ਅਸੀਂ ਦਾਦੀ ਮਾਂ ਤੇ ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਗਾਥਾ ਪੜ੍ਹ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤ-ਧੀਆਂ ਬਣ ਜਾਈਏ।

**ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ**



# ਇਤਿਹਾਸਕ ਸਰੋਤ

| ਇਤਿਹਾਸ | ਲਿਖਾਰੀ | ਰਚਨਾ ਕਾਲ |
|---|---|---|
| ੧) ਸ੍ਰੀ ਗੁਰ ਸੋਭਾ | ਕਵੀ ਸੈਨਾਪਤਿ | ੧੭੧੧ ਈ: |
| ੨) ਪ੍ਰਾਚੀਨ ਸੌ ਸਾਖੀ | ਸੰਪਾਦਕ ਪਿਆਰਾ ਸਿੰਘ ਪਦਮ | ਅਠਾਰਵੀਂ ਸਦੀ |
| ੩) ਗੁਰਬਿਲਾਸ ਪਾ: ਦਸਵੀਂ | ਭਾਈ ਕੁਇਰ ਸਿੰਘ | ੧੭੫੧ |
| ੪) ਕਥਾ ਗੁਰੂ ਜੀ ਕੇ ਸੁਤਨ ਕੀ | ਭਾਈ ਦੁੱਨਾ ਸਿੰਘ ਹੰਡੂਰੀਆ | ੧੭੬੪ |
| ੫) ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ | ਕੇਸਰ ਸਿੰਘ ਛਿੱਬਰ | ੧੭੬੯ |
| ੬) ਮਹਿਮਾ ਪ੍ਰਕਾਸ਼ | ਸਰੂਪ ਦਾਸ ਭੱਲਾ | ੧੭੭੬ |
| ੭) ਗੁਰੂ ਕੀਆਂ ਸਾਖੀਆਂ | ਸਰੂਪ ਸਿੰਘ ਕੌਸ਼ਿਸ਼ | ੧੭੯੦ |
| ੮) ਗੁਰਬਿਲਾਸ ਪਾ: ਦਸਵੀਂ | ਭਾਈ ਸੁੱਖਾ ਸਿੰਘ | ੧੭੯੭ |
| ੯) ਸਿੰਘ ਸਾਗਰ | ਭਾਈ ਵੀਰ ਸਿੰਘ ਬਲ | ੧੮੨੭ |
| ੧੦) ਸ੍ਰੀ ਗੁਰ ਪੰਥ ਪ੍ਰਕਾਸ਼ | ਭਾਈ ਰਤਨ ਸਿੰਘ ਭੰਗੂ | ੧੮੪੧ ਈ: |
| ੧੧) ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ | ਭਾਈ ਸੰਤੋਖ ਸਿੰਘ | ੧੮੪੩ |
| ੧੨) ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼ | ਬਾਬਾ ਸੁਮੇਰ ਸਿੰਘ | ੧੮੮੧ |
| ੧੩) ਪੰਥ ਪ੍ਰਕਾਸ਼ | ਗਿਆਨੀ ਗਿਆਨ ਸਿੰਘ | ੧੮੮੫ |
| ੧੪) ਤਵਾਰੀਖ ਗੁਰੂ ਖਾਲਸਾ | ਗਿਆਨੀ ਗਿਆਨ ਸਿੰਘ | ੧੯੦੦ ਈ: |
| ੧੫) ਸ਼ਹੀਦਾਨਿ ਵਫਾ ਸਾਕਾ ਸਰਹੰਦ | ਅੱਲ੍ਹਾ ਯਾਰ ਖ਼ਾਂ ਯੋਗੀ | ੧੯੧੩ |
| ੧੬) ਗੰਜਿ ਸ਼ਹੀਦਾਂ ਸਾਕਾ ਚਮਕੌਰ | ਅੱਲ੍ਹਾ ਯਾਰ ਖ਼ਾਂ ਯੋਗੀ | ੧੯੧੫ |
| ੧੭) ਸ੍ਰੀ ਕਲਗੀਧਰ ਚਮਤਕਾਰ | ਭਾਈ ਵੀਰ ਸਿੰਘ | ੧੯੨੫ |
| ੧੮) ਗੁਰਸ਼ਬਦ ਰਤਨਾਕਰ ਮਹਾਨ ਕੋਸ਼ | ਭਾਈ ਕਾਨ੍ਹ ਸਿੰਘ ਨਾਭਾ | ੧੯੨੬ |
| ੧੯) ਚਾਰ ਸਾਹਿਬਜ਼ਾਦੇ | ਪਿਆਰਾ ਸਿੰਘ ਪਦਮ | ੧੯੬੭ |
| ੨੦) ਗੁਰ ਤੀਰਥ ਸਾਈਕਲ ਯਾਤਰਾ | ਭਾਈ ਧੰਨਾ ਸਿੰਘ | ੨੦੧੦ ਈ: |

